ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਵਿਗਿਆਨਕ ਵਿਚਾਰ


ਸਾਲ— 1

ਅੰਕ – 4 (ਜਨਵਰੀ-ਫਰਵਰੀ) ੮੮

ਕੀਮਤ —3 ਰੁਪੈ

ਮੁੱਖ ਸੰਪਾਦਕ—ਰਾਜਪਾਲ ਸਿੰਘ


4

## ਅੰਦਰ ਪੜੋ :

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ੁੱਖ ਸੰਪਾਦਕ
ਰਾਜਪਾਲ ਸਿੰਘ
ਹਰੀ ਨੌ ਰੋਡ
ਕੋਟਪੂਰਾ

ੱਠੀ ਪੱਤਰ ਲਈ ਪਤਾ :-
ਪਾਦਕ 'ਵਿਗਿਆਨਕ ਵਿਚਾਰ'
ਟ ਬਾਕਸ ਨੰ: 48,
ਕੋਟਕਪੂਰਾ

ੇ ਭੇਜਣ ਲਈ ਪਤਾ
ਵਨ ਲਾਲ ਸ਼ਹਿਣਾ
ਾਨੰਦ ਬਸਤੀ
ਾ-148103

ਾਨਾ ਚੰਦਾ : 15 ਰੁਪੈ

ਕ : ਮਾਲਕ, ਪ੍ਰਿੰਟਰ ਤੇ ਪ੍ਰਕਾਸ਼ਕ
ੀਰਜੀਤ ਸਿੰਘ ਕੈਂਥ ਨੇ ਹਰਜ-ਮਗਤ
ਰਜ ਜੰਮੂ ਕਲੋਨੀ ਗਲੀ ਨੰ: 5
ਆਣਾ ਤੋਂ ਛਪਵਾ ਕੇ ਰੈਸ਼ਨੇਲਿਸਟ
ਇਟੀ ਪੰਜਾਬ ਵਾਸਤੇ ਪਿੰਡ ਤੇ
ਖਾਨਾ ਸੀਹਾਂ ਦੌਦ ਜਿਲਾ
ਆਣਾ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

ਅੱਜ ਜਦੋਂ ਦੇਸ਼ ਦਾ ਪ੍ਰਧਾਨ ਮੰਤਰੀ ਦੇਸ਼ ਨੂੰ 21ਵੀਂ ਸਦੀ ਵਿੱਚ ਲੈ ਜਾਣ ਦੀਆਂ ਟਾਹਰਾਂ ਮਾਰ ਰਿਹਾ ਹੈ ਐਨ ਉਦੋਂ ਸਤੀ ਵਰਗੇ ਮਧਯੁਗੀ ਵਰਤਾਰੇ ਦਾ ਵਾਪਰਨਾ ਹਰ ਸੰਵੇਦਨਸ਼ੀਲ ਸੋਚ ਵਾਲੇ ਮਨੁੱਖ ਨੂੰ ਸੁੰਨ ਕਰ ਦਿੰਦਾ ਹੈ ਪਰ ਇਹ ਘਟਨਾ ਕੋਈ ਇਕੱਲੀ ਨਹੀਂ ਇਸ ਤੋਂ ਪਹਿਲਾਂ ਚੰਡੀਗੜ੍ਹ ਵਰਗੇ ਅਲਟਰਾ ਮਾਡ-ਰਨ ਸ਼ਹਿਰ ਵਿਚ ਚੱਤਾ ਕਾਂਡ ਅਤੇ ਬਾਦ ਵਿੱਚ ਪੰਜਾਬ ਜਿਹੇ ਖੁਸ਼ਹਾਲ ਅਤੇ ਮੁਕਾਬਲਤਨ ਵੱਧ ਵਿਕਸਿਤ ਰਾਜ ਵਿਚ ਬਲੀ ਦੀ ਘਟਨਾ ਦਾ ਵਾਪਰਨਾ, ਇਹ ਸਭ ਕੁੱਝ ਕਿਸ ਦਿਸ਼ਾ ਵੱਲ ਸੰਕੇਤ ਕਰਦਾ ਹੈ। ਕੀ ਸਾਨੂੰ ਇਹਨਾਂ ਮਾੜੀਆਂ ਘਟਨਾਵਾਂ ਦੀ ਸਤਹੀ ਪੱਧਰ ਤੇ ਵਿਆਖਿਆ ਦੇ ਕੇ ਨਿਖੇਧੀ ਕਰਦਿਆਂ ਹੋਇਆਂ ਆਪਣੇ ਵੱਲੋਂ ਉਪਦੇਸ਼ਕ ਸੁਰ ਵਿੱਚ ਕੁੱਝ ਸੁਝਾ ਦੇ ਕੇ ਸੰਤੁਸ਼ਟ ਹੋ ਜਾਣਾ ਚਾਹੀਦਾ ਹੈ ? ਜਾਂ ਫਿਰ ਸਾਨੂੰ ਇਨ੍ਹਾਂ ਸਮੱਸਿਆਵਾਂ ਦੇ ਪਿੱਛੇ ਕੰਮ ਕਰਦੇ ਅਮਲੀ ਕਾਰਨਾਂ ਨੂੰ ਲੱਭ ਕੇ ਆਪਣੀ ਸਮਰੱਥਾ ਅਨੁਸਾਰ ਦੂਰ ਕਰਨ ਦੇ ਸੰਭਵ ਉਪਰਾਲੇ ਕਰਨੇ ਚਾਹੀਦੇ ਹਨ। ਨਿਰਸੰਦੇਹ ਚੇਤਨਸ਼ੀਲ ਮਨੁੱਖ ਨੂੰ ਮੂਲ ਸਮੱਸਿਆ ਸਮਝਣੀ ਚਾਹੀਦੀ ਹੈ।

'ਜੇ ਵਸਤਾਂ ਜਿਵੇਂ ਦਿਖਾਈ ਦਿੰਦੀਆਂ ਹਨ, ਉਵੇਂ ਹੀ ਹੋਣ ਤਾਂ ਵਿਗਿਆਨ ਦੀ ਕੋਈ ਲੋੜ ਨਹੀਂ ਸੀ' ਮਾਰਕਸ ਦੀ ਕਹੀਗੱਲ ਇਨ੍ਹਾਂ ਸਾਰੇ ਵਰਤਾਰਿਆਂ ਤੇ ਵੀ ਲਾਗੂ ਹੁੰਦੀ ਹੈ ਕਿ ਇਨ੍ਹਾਂ ਮਗਰ ਕੋਈ ਇੱਕ ਅੱਧਾ ਕਾਰਨ ਜਾਂ ਇਕ ਅੱਧਾ ਮਨੁੱਖ ਨਹੀਂ ਹੈ, ਸਗੋਂ ਅਸਲ ਵਿਚ ਇਹ ਵਰਤਾਰੇ ਇੱਕ ਖਾਸ ਉੱਚ ਸ੍ਰੇਣੀ ਦੇ ਹਿਤੀ ਲੋਕ-ਵਿਰੋਧੀ ਆਰਥਿਕ ਰਾਜਨੀਤਕ ਢਾਂਚੇ ਅਤੇ ਉਸ ਉੱਪਰ ਉਸਰੇ ਸਮਾਜਿਕ-ਸਭਿਆਚਾਰ ਦੀ ਪੈਦਾਵਾਰ ਹਨ। ਸੋ ਜਿੰਨਾ ਚਿਰ ਅਸੀਂ ਸਮੁੱਚੇ ਢਾਂਚੇ ਦੀ ਬਣ-ਤਰ ਨੂੰ ਸਮਝਕੇ ਇਸ ਨੂੰ ਬਦਲਨ ਵੱਲ ਨਹੀਂ ਵੱਧਦੇ ਅਜਿਹੇ ਦੁਖਦਾਈ ਕਾਂਡ ਹੁੰਦੇ ਹੀ ਰਹਿਣਗੇ।

ਭਾਂਵੇਂ ਤੱਥ ਖੋਜ ਕਮੇਟੀ ਨੇ ਸਾਬਤ ਕਰ ਦਿੱਤਾ ਹੈ ਕਿ 4 ਸਤੰਬਰ ਨੂੰ ਦਿਉਰਾਲਾ (ਰਾਜਿਸਥਾਨ) ਵਿਖੇ ਰੂਪ ਕੰਵਰ ਨੂੰ ਦਬਰਦਸਤੀ ਸਤੀ ਹੋਣ ਲਈ ਮਜਬੂਰ ਕੀਤਾ ਗਿਆ ਹੈ ਅਤੇ ਉਸਦੇ ਜਿਉਂਦੀ ਮੱਚਦੀ ਦੀਆਂ ਹਿਰਦੇਵੇਧਕ ਚੀਕਾਂ ਨੂੰ ਜੈਕਾਰਿਆਂ ਅਤੇ ਨਗਾਰਿਆਂ ਦੇ ਸ਼ੋਰ ਵਿੱਚ ਗੁੰਮ ਕਰ ਦਿੱਤਾ ਹੈ ਪਰ ਫੇਰ ਵੀ ਕੁੱਝ ਧਰਮ ਅਚਾਰੀਆ ਅਤੇ ਸਿਆਸਤਦਾਨਾਂ ਦੇ ਇਸ ਵਿਚਾਰ ਦਾ ਵੀ ਸਖਤ ਨੋਟਿਸ ਲਿਆ ਜਾਣਾ ਬਣਦਾ ਹੈ। ਜਿਨ੍ਹਾਂ ਅਨੁਸਾਰ 'ਜੇ ਸਤੀ ਮਨਮਰਜੀ ਨਾਲ ਕੀਤੀ ਜਾਏ ਫੇਰ ਕੋਈ ਮਾੜੀ ਗੱਲ ਨਹੀਂ ਹੈ' ਕਿਉਂਕਿ ਰਾਜਸਥਾਨ ਵਿਚ ਵਿਧਵਾ ਔਰਤ ਦੀ ਜਿਹੜੀ ਜਿੰਦਗੀ ਹੈ ਉਸਨੂੰ ਸ਼ਬਦਾਂ ਵਿਚ ਬਿਆਨ ਕਰਨਾ ਮੁਸ਼ਕਲ ਹੈ :— ਸਾਰੀ ਉਮਰ ਅਣ-ਵਿਆਹੇ ਰਹਿਣਾ, ਹਾਰ ਸ਼ਿੰਗਾਰ ਤਾਂ ਇਕ ਪਾਸੇ ਰਿਹਾ ਹਮੇਸ਼ਾ ਦੂਜਿਆਂ ਦੇ ਲਾਹੇ ਫਟੇ-ਪੁਰਾਣੇ ਕੱਪੜੇ ਪਾਉਣਾ, ਭੁੰਜੇ ਸੌਣਾ, ਸਾਰੇ ਟੱਬਰ ਦੀ ਬਚੀ ਜੂਠ ਖਾਣੀ ਅਤੇ ਕਿਸੇ ਵੀ ਆਦਮੀ ਨਾਲ ਗੱਲ ਕਰਨ

(ਬਾਕੀ ਸਫਾ 10 'ਤੇ)

# ਕੋਲੈਸਟਰੋਲ-ਇੱਕ ਚੁੱਪ ਚੁਪੀਤਾ ਕਾਤਲ

ਮੂਲ ਲਖਕ ਅਚੱਲ ਗਰਗ

ਕੋਲੈਸਟਰੋਲ ਇਕ ਪੀਲਾ ਚਿੱਟਾ ਅਤੇ ਸਾਬਣ ਤੇ ਵਰਗੀ ਚਿਪਚਿਪਾਹਟ ਵਰਗਾ ਇਕ ਯੌਗਿਕ ਹੁੰਦਾ ਹੈ, ਜੋ ਕਿ ਸਾਡੀ ਜ਼ਿੰਦਗੀ ਲਈ ਅੱਤ ਜਰੂਰੀ ਹੁੰਦਾ ਹੈ। ਇਹ ਸਾਡੇ ਸਰੀਰ ਦੇ ਸੈਲਾਂ ਦੀ ਬਾਹਰਲੀ ਤਹਿ ਦਾ ਮੁੱਖ ਉਸਰੱ-ਈਆ ਹੁੰਦਾ ਹੈ। ਨਾੜੀ ਰੇਸ਼ਿਆਂ ਦੀ ਬਾਹਰਲੀ ਤਹਿ ਵੀ ਕੋਲੈਸਟਰੋਲ ਦੀ ਬਣੀ ਹੁੰਦੀ ਹੈ। ਕੋਲੈਸਟਰੋਲ, ਗਾਲ ਬਲੈਡਰ ਰਾਹੀਂ ਚੂਸੇ ਜਾਂਦੇ ਪਾਚਨ ਰੱਸ ਦੀ ਕਿਰਿਆ ਨੂੰ ਉਤੇਜਤ ਕਰਦਾ ਹੈ ਅਤੇ ਲਿੰਗ ਹਾਰਮੋਨ,(ਐਂਡਰੋਜਨ ਅਤੇ ਈਸਚਰੋਜਨ) ਨੂੰ ਤਾਕਤ ਦਿੰਦਾ ਹੈ। ਇਸ ਤਰ੍ਹਾਂ ਸਾਡੀ ਜਿੰਦਗੀ ਲਈ ਕੋਲੈਸਟਰੋਲ ਦਾ ਬਹੁਤ ਹੀ ਮਹੱਤਤਾ ਵਾਲਾ ਅਤੇ ਬਿਨਾਂ ਸ਼ੱਕ ਰੋਲ ਹੈ। ਪ੍ਰੰਤੂ ਡਾਕਟਰਾਂ ਵਿਚ ਇਸਦੀ ਮਾੜੀ ਪ੍ਰਸਿੱਧੀ ਪ੍ਰਚੱਲਤ ਹੈ। ਉਨ੍ਹਾਂ ਮੁਤਾਬਕ ਤਸਵੀਰ ਦਾ ਦੂਜਾ ਪਾਸਾ, ਮਨੁਖੀ ਜ਼ਿੰਦਗੀ ਲਈ ਇਤਨਾ ਉਤਸਾਹਤ ਨਹੀਂ। ਕੋਲੈਸਟਰੋਲ ਦੀ ਖੂਨ ਵਿਚ ਬਹੁਤਾਤ, ਇਕ ਮਾਰੂ ਬਿਮਾਰੀ ਅਥੇਰੋਸਕਲੈਰੋਸਿਸ਼ ਫੈਲਾਉਂਦੀ ਹੈ। ਇਸ ਬੀਮਾਰੀ ਵਿਚ ਖੂਨ ਦੀਆਂ ਨਾੜੀਆਂ ਵਿਚ ਕੋਲੈਸਟਰੋਲ ਜਮਾਂ ਹੋਣ ਨਾਲ ਲਹੂ ਨਾੜੀਆਂ ਤੰਗ, ਭੁਰਭਰੀਆਂ ਅਤੇ ਕਈ ਥਾਵਾਂ ਤੋਂ ਬੰਦ ਹੋ ਜਾਂਦੀਆਂ ਹਨ, ਜਿਸ ਨਾਲ ਨਾੜੀਆਂ ਵਿਚ ਖੂਨ ਦਾ ਵਹਾਓ ਰੁੱਕ ਜਾਂਦਾਂ ਹੈ। ਇਸ ਤਰ੍ਹਾਂ ਦਿਲ ਨੂੰ ਖੂਨ ਦੀ ਸਪਲਾਈ ਰੁਕ ਜਾਂਦੀ ਹੈ, ਜੋ Heart Attack ਦਾ ਰੂਪ ਧਾਰਨ ਕਰਕੇ, ਮਨੁੱਖੀ ਜਿੰਦਗੀ ਦੇ ਅੰਤ ਵਿਚ ਹੋ ਨਿਬੜਦੀ ਹੈ।

ਇਸ ਸਦੀ ਦੇ ਸ਼ੁਰੂ ਵਿਚ ਡਾਕਟਰ ਅਤੇ ਸਾਇੰਸ-ਦਾਨ, ਕੋਲੈਸਟਰੋਲ, ਐਥਰੋਸਕਲੈਰੋਸਿਸ ਦੀ ਬਿਮਾਰੀ ਅਤੇ ਇਸ ਦੇ ਸਿੱਟਿਆਂ ਬਾਰੇ ਤਾਂ ਜਾਣਦੇ ਸਨ, ਪਰ ਉਨ੍ਹਾਂ ਨੂੰ ਇਹ ਯਕੀਨ ਨਾਲ ਨਹੀਂ ਸੀ ਪਤਾ ਕਿ ਕੀ ਕੋਲੈਸਟਰੋਲ ਹੀ ਆਖਰਕਾਰ ਦਿਲ ਦੀਆਂ ਬਿਮਾਰੀਆਂ ਵਧਾਉਣ ਅਤੇ ਲਗਾਉਣ ਵਿਚ ਸਹਾਈ ਹੁੰਦਾ ਹੈ। ਸਾਡੇ ਮੇਹਦੇ ਵਿਚ 70% ਕੁੱਲ ਕੋਲੈਸਟਰੋਲ ਦੀ ਮਾਤਰਾ ਹੁੰਦੀ ਹੈ ਅਤੇ ਬਾਕੀ 20 ਤੋਂ 30% ਕੋਲੈਸਟਰੋਲ ਖੁਰਾਕ ਰਾਹੀਂ ਸਾਡੇ ਅੰਦਰ ਪਹੁੰਚਦਾ ਹੈ। ਹੁਣ ਇਹ ਸਾਬਤ ਹੋ ਚੁੱਕਿਆ ਹੈ ਕਿ ਬਹੁਤੀ ਥਿੰਦੇ ਵਾਲੀ ਖੁਰਾਕ ਜਿਸ ਵਿਚ ਕੋਲੈਸਟਰੋਲ ਦੀ ਮਾਤਰਾ ਬਹੁਤ ਹੁੰਦੀ ਹੈ. ਦਿਲ ਦੀਆਂ ਬੀਮਾਰੀਆਂ ਸਹੇੜਨ ਵਿਚ ਸਹਾਈ ਹੁੰਦੀ ਹੈ।

ਕਦੋਂ ਅਤੇ ਕਿਵੇਂ ਇਹ ਕੋਲੈਸਟਰੋਲ, ਖੂਨ ਵਿਚ ਇਕ ਪਲੇਟਾਂ ਵਰਗੀ ਸ਼ਕਲ ਵਿਚ ਜੰਮਣਾ ਸ਼ੁਰੂ ਕਰ ਦਿੰਦਾ ਹੈ ? ਇਹ ਸਵਾਲ ਮਾਹਿਰਾਂ ਨੂੰ ਕਾਫੀ ਦੇਰ ਤੀਕ ਹੈਰਾਨ ਕਰਦਾ ਰਿਹਾ। ਅਥੈਰੋਸਕਲੈਰੋਸਿਸ ਕਿਵੇਂ ਅਤੇ ਕਦੋਂ ਸ਼ੁਰੂ ਹੁੰਦੀ ਹੈ ? ਇਸ ਵਾਰੇ ਵੀ ਕਈ ਸਿਧਾਂਤ ਮਾਹਿਰਾਂ ਨੇ ਪੇਸ਼ ਕੀਤੇ ਪਰ ਸਭ ਤੋਂ ਵੱਧ Injury Thoery ਵਾਲਾ ਜੋ ਕਿ U. S. A. ਦੇ ਸਾਇੰਸਦਾਨ ਰੱਸਲ ਰੌਸ ਨੇ ਪੇਸ਼ ਕੀਤਾ' ਸਭ ਤੋਂ ਵੱਧ ਪ੍ਰਮਾਣਿਤ ਹੋਇਆ। ਇਸ Injury Theory' ਅਨੁਸਾਰ ਇਹ ਔਖ ਉਦੋਂ ਹੁੰਦੀ ਹੈ, ਜਦੋਂ ਖੂਨ ਦੀਆਂ ਨਾੜੀਆਂ ਦੇ ਅੰਦਰਲੀ ਤਹਿ (ਐਂਡੋਥੀਲੀਅਲ ਲੇਅਰ) ਵਾਲੇ ਸੈਲ ਨੂੰ ਨੁਕਸਾਨ ਪਹੁੰਚਦਾ ਹੈ। ਇਹ ਨੁਕਸਾਨ ਕਈ ਕਾਰਨਾਂ ਕਰਕੇ ਜਿਵੇਂ ਵਾਇਰਸ ਰਾਹੀਂ, ਹਾਈ ਬਲੱਡ ਪ੍ਰੈਸ਼ਰ ਰਾਹੀਂ, ਸਿਗਰਟ ਪੀਣ ਨਾਲ, ਖੂਨ ਵਿਚ ਫੈਟ ਦੀ ਮਾਤਰਾ ਵਧਣ ਨਾਲ, ਸ਼ਰਾਬ ਪੀਣ ਨਾਲ ਅਤੇ ਸਾਫ ਖੂਨ ਵਾਲੀਆਂ ਨਾੜੀਆਂ( ਆਰਟਰੀ) ਦੀਆਂ ਸ਼ਾਖਾਵਾਂ ਤੋਂ ਖੂਨ ਦੀ ਗੜਬੜ ਕਾਰਨ ਹੁੰਦਾ ਰਹਿੰਦਾ ਹੈ। ਜਿਉਂ ਹੀ ਕਿਸੇ ਇਕ ਆਰਟਰੀ ਨੂੰ ਨੁਕਸਾਨ ਪਹੁੰਚਦਾ ਹੈ ਤਾਂ ਉਸ ਵੇਲੇ, ਇਸ ਆਰਟਰੀ ਦੀ ਮੁਰੰਮਤ ਦਾ ਕੰਮ ਵੀ ਸ਼ੁਰੂ ਹੋ ਜਾਂਦਾ ਹੈ। ਇਸ ਮੁਰੰਮਤ ਦਾ ਕੰਮ ਦੋ ਕਿਸਮ ਦੇ ਸੈੱਲ ਪਲੇਟਲੈਟਸ ਅਤੇ ਮੈਕਰੋਫੈਗਸ ਸੈੱਲ ਕਰਦੇ ਹਨ। ਮੈਕਰੋਫੈਗਸ ਸੈੱਲਾਂ ਨੂੰ ਭੰਗੀ ਸੈੱਲ ਵੀ ਆਖਦੇ ਹਨ ਕਿਉਂ ਕਿ ਇਹ ਸਾਡੇ ਸਰੀਰ ਵਿਚ ਸਫਾਈ ਦਾ ਕੰਮ ਕਰਦੇ ਹਨ। ਮੈਕਰੋਫੈਗਸ ਸੈੱਲ ਖੂਨ ਦੀਆਂ ਨਾੜੀਆਂ ਵਿਚ ਜਿਥੇ ਕੋਈ ਟੁੱਟ ਫੁੱਟ ਦਾ ਨੁਕਸਾਨ ਹੋਇਆ ਹੁੰਦਾ ਹੈ, ਉਥੇ ਪਹੁੰਚ ਜਾਂਦੇ ਹਨ। ਇਹ ਖੂਨ ਦੀਆਂ ਨਾੜੀਆਂ ਵਿਚ ਹੋਏ ਜ਼ਖਮਾਂ ਤੇ ਪਹੁੰਚ ਕੇ ਉਥੇ ਖੂਨ ਦੇ ਵਹਾਅ ਵਿਚ ਵਿਘਨ ਪਾਉਂਦੇ ਕੋਲੈਸ਼ਟਰੋਲ ਨੂੰ ਨਿਗਲ ਜਾਂਦੇ ਹਨ। ਮੈਕਰੋਫੈਗਸ ਕੁਝ ਚਿਰ ਕੋਲੈਸਟਰੋਲ ਨੂੰ ਨਿਗਲਣ ਦਾ ਕੰਮ ਕਰਦੇ ਹੋਏ, ਆਫਰ

ਜਾਂਦੇ ਹਨ। ਮੈਕਰੋਫੈਗਸ ਸੈਲ ਆਫਰ ਜਾਣ ਤੋਂ ਬਾਦ, ਆਪਣੇ ਆਪ ਫੱਟ ਜਾਂਦੇ ਹਨ ਅਤੇ ਕੋਲੈਸਟਰੋਲ ਨੂੰ ਬਾਹਰ ਕੱਢ ਦਿੰਦੇ ਹਨ। ਇਹ ਅਮਲ, ਉਤਨਾ ਚਿਰ ਜਾਰੀ ਰਹਿੰਦਾ ਹੈ, ਜਿਤਨਾ ਚਿਰ ਤੀਕ ਕੋਲੈਸਟਰੋਲ ਖੂਨ ਵਿਚ ਵਿਚ ਜਮ੍ਹਾਂ ਨਹੀਂ ਹੋ ਜਾਂਦੀ। ਕੁਝ ਸਾਲਾਂ ਵਿਚ ਇਹ ਜਮ੍ਹਾਂ ਹੋਇਆ ਰੂਪ, ਸੈੱਲ ਵੰਡ ਰਾਹੀਂ ਇਕ ਢੇਰ ਦਾ ਰੂਪ ਧਾਰਨ ਕਰ ਲੈਂਦਾ ਹੈ ਅਤੇ ਜਿਸ ਤੋਂ ਹੌਲੀ ਹੌਲੀ ਪਲੇਟ ਵਰਗੇ ਸੈਲ ਬਣਨੇ ਸ਼ੁਰੂ ਹੋ ਜਾਂਦੇ ਹਨ। ਜਦੋਂ ਪਲੇਟ ਵਰਗੇ ਸੈਲ ਖੂਨ ਨਾੜੀਆਂ ਵਿਚ ਬਹੁਤਾਤ ਵਿਚ ਹੋ ਜਾਂਦੇ ਹਨ, ਤਾਂ ਇਹ ਖੂਨ ਨਾੜੀਆਂ ਵਿਚ ਖੂਨ ਦੇ ਵਹਾਓ ਤੇ ਰੋਕ ਲਾਉਂਦੇ ਹਨ। ਇਸ ਤਰ੍ਹਾਂ ਆਦਮੀ ਦੇ ਛਾਤੀ ਵਿਚ ਤੇਜ਼ ਦਰਦ ਸ਼ੁਰੂ ਹੋ ਜਾਵੇਗਾ ਅਤੇ ਉਸ ਨੂੰ ਇਕ ਦਮ Heart Attack ਇਕ ਹਾਲਤ ਐਸੀ ਵੀ ਆ ਜਾਂਦੀ ਹੈ, ਜਦੋਂ ਇਹ ਪਲੇਟ ਵਰਗੇ ਸੈਲ, ਖੂਨ ਨਾੜੀਆਂ ਵਿਚ ਖੂਨ ਦੇ ਵਹਾਓ ਨੂੰ ਬਿਲਕੁਲ ਬੰਦ ਕਰ ਦਿੰਦੇ ਹਨ। ਜੇਕਰ ਇਹ ਖੂਨ ਨਾੜੀਆਂ ਜਾਂ ਨਾੜੀ, ਦਿਮਾਗ ਨੂੰ ਖੂਨ ਦੇਂਦੀ ਹੋਵੇ, ਤਾਂ ਉਸ ਬੰਦੇ ਨੂੰ (Stroke) ਹੋ ਜਾਵੇਗਾ, ਜਿਸ ਨੂੰ ਦਿਮਾਗ ਦੀ ਨਾੜੀ ਫੱਟਣਾ ਵੀ ਆਖਦੇ ਹਨ, ਜਿਸ ਨਾਲ ਆਦਮੀ ਦੀ ਮੌਤ ਯਕੀਨੀ ਹੁੰਦੀ ਹੈ।

ਇਸ ਵਿਚ ਕੋਈ ਸ਼ੱਕ ਨਹੀ ਕਿ ਕਈ ਵਾਰੀ ਖੂਨ ਵਿਚ ਕੋਲੈਸਟਰੋਲ ਦੀ ਮਾਤਰਾ ਘਟਾ ਕੇ ਮਨੁੱਖੀ ਜਾਨਾਂ ਬਚਾਈਆਂ ਜਾ ਸਕਦੀਆਂ ਹਨ। ਚਾਰਲਸ ਗਲੂਏਕ, ਡਾਇ-ਰੈਕਟਰ ਯੂਨੀਵਰਸਿਟੀ ਆਫ ਸਿੰਸੀਨਾਟੀ-ਲਿਪਿਡ-ਰੀਸਰਚ ਸੈਂਟਰ U. S. A. ਦੀ ਇਕ ਰਿਪੋਰਟ ਅਨੁਸਾਰ, ਜੇਕਰ ਖੂਨ ਵਿਚ ਕੋਲੈਸਟਰੋਲ ਦੀ ਮਾਤਰਾ 1% ਘਟਾ ਦਿਤੀ ਜਾਵੇ, ਤਾਂ 2% Heart AttacK ਦੀ ਬੀਮਾਰੀ ਦਾ ਖਤਰਾ ਘੱਟ ਜਾਂਦਾ ਹੈ। ਬਹੁਤ ਸਾਰੇ ਡਾਕਟਰਾਂ ਦੀ ਇਹ ਰਾਏ ਹੈ, ਜੋ ਹੈ ਵੀ ਦਰੁੱਸਤ ਕਿ ਸਾਡੇ ਸਰੀਰ ਵਿਚ ਕੋਲੈਸ-ਟਰੋਲ ਦੀ ਮਾਤਰਾ 300 ਮਿਲੀ ਗ੍ਰਾਮ ਤੋਂ ਵੱਧਣੀ ਨਹੀਂ ਚਾਹੀਦੀ । ਇਕ ਆਂਡੇ ਵਿਚ 274 ਮਿਲੀਗ੍ਰਾਮ ਕੋਲੈਸਟਰੋਲ ਹੁੰਦੀ ਹੈ। ਘਿਓ, ਮੱਖਣ, ਸੂਰ ਦਾ ਮਾਸ ਅਤੇ ਤਾਜ਼ਾ ਚੋਇਆ ਦੁੱਧ, ਕੋਲੈਸਟਰੋਲ ਦੇ ਵਧੀਆ ਸੋਮੇ ਹਨ। ਫਲਾਂ ਅਤੇ ਸਬਜ਼ੀਆਂ ਵਿਚ ਕੋਲੈਸਟ-ਰੋਲ ਦੀ ਮਾਤਰਾ ਘੱਟ ਹੁੰਦੀ ਹੈ। ਇਸ ਤਰ੍ਹਾਂ ਮੱਖਣ, ਘਿਓ, ਸੂਰ ਦਾ ਮਾਸ, ਭੇਡ ਦਾ ਮਾਸ, ਚਿਕਨ ਮੱਛੀ ਆਦਿ ਦੇ ਥਾਂ ਤੇ ਫਲਾਂ ਅਤੇ ਸਬਜ਼ੀਆਂ ਨੂੰ ਵਰਤ ਕੇ ਸਰੀਰ ਅੰਦਰਲੀ ਕੋਲੈਸਟਰੋਲ ਦੀ ਮਾਤਰਾ ਤੇ ਕਾਬੂ ਪਾਇਆ ਜਾ ਸਕਦਾ ਹੈ ਅਤੇ ਦਿਲ ਦੀਆਂ ਬੀਮਾਰੀਆਂ ਨੂੰ ਬਹੁਤ ਹੱਦ ਤੀਕ ਘਟਾ-ਇਆ ਜਾ ਸਕਦਾ ਹੈ। ਹਰ ਰੋਜ਼ ਕਸਰਤ ਕਰਕੇ, ਆਪਣੇ ਸਰੀਰਕ ਵਜਨ (ਪੁਰਸ਼ 60 ਤੋਂ 70 ਕਿਲੋ ਗ੍ਰਾਮ ਅਤੇ ਔਰਤ 45 ਤੋਂ 55 ਕਿਲੋ ਗ੍ਰਾਮ) ਨੂੰ ਸਾਵਾਂ ਰੱਖਕੇ, ਤੰਮਾਕੂ ਸ਼ਰਾਬ ਦੀ ਮਨਾਹੀ ਕਰਕੇ, ਅਸੀਂ ਦਿਲ ਨੂੰ ਨੁਕਸਾਨ ਪੁੱਜਣ ਤੋਂ ਰੋਕ ਸਕਦੇ ਹਾਂ।

ਇਕ ਰਿਪੋਰਟ ਅਨੁਸਾਰ U. S. A. ਵਿਚ ਪਿਛਲੇ 20 ਸਾਲਾਂ ਵਿਚ ਮੱਖਣ ਦੀ ਵਰਤੋਂ 30%, ਆਂਡੇ ਦੀ ਵਰਤੋਂ 54% ਅਤੇ ਮਾਸ ਦੀ ਵਰਤੋਂ 60% ਘਟਾ ਦਿਤੀ ਗਈ ਹੈ। ਇਸੇ ਸਮੇਂ ਵਿਚ ਦਿਲ ਦੀਆਂ ਬੀਮਾਰੀਆਂ ਤੋਂ ਹੋਣ ਵਾਲੀਆਂ ਮੌਤਾਂ ਦੀ ਗਿਣਤੀ ਵੀ 30% ਘੱਟ ਹੋ ਗਈ ਹੈ। ਉਪਰੋਕਤ ਤੋਂ ਸਾਨੂੰ ਇਹ ਚੰਗੀ ਤਰ੍ਹਾਂ ਜਾਹਰ ਹੋ ਜਾਂਦਾ ਹੈ, ਕਿ ਖੁਰਾਕੀ ਆਦਤਾਂ ਵਿਚ ਤਬਦੀਲੀ ਲਿਆਉਣ ਨਾਲ ਦਿਲ ਦੀਆਂ ਬੀਮਾਰੀਆ ਦੀ ਦਰ ਬਹੁਤ ਹੱਦ ਤੀਕ ਘਟਾਈ ਜਾ ਸਕਦੀ ਹੈ। ਅਨੁਵਾਦਕ—ਪਿਆਰਾ ਟਿਵਾਣਾ।

---

## ਗੀਤ

ਜਸਪਾਲ ਘਈ

ਜਾਗ ਹੁਣ ਹੇ ਲੋਕਤਾ, ਤੂੰ ਜਾਗ, ਜਾਗ, ਜਾਗ।
ਦੁੱਧ ਤੇਰੀ ਕਿਰਤ ਦਾ ਡੀਕੀ ਨੇ ਜਾਂਦੇ ਨਾਗ।
ਤੇਰੀ ਗੁਰਬਤ ਨੂੰ ਤੇਰੀ ਕਿਸਮਤ ਤੇ ਪਿਛਲੇ ਕਰਮ ਆਖ।
ਤੇਰੀ ਸੂਹੀ ਸੂਝ ਦਾ ਅੰਗਾਰ ਇਹ ਕਰਦੇ ਨੇ ਰਾਖ।
ਚਾਲ ਹੈ ਸਰਮਾਏ ਦੀ ਜਿਨ੍ਹਨੂੰ ਕਹੇਂ ਤੂੰ ਆਪਣੇ ਭਾਗ।
ਇਹ ਮੁਲਾਣੇ, ਇਹ ਪੁਜਾਰੀ, ਸਾਧੂ-ਚੇਲੇ, ਦੇਵ-ਜਨ।
ਸਾਰੇ ਇਹ ਮਹਿਲਾਂ ਦੇ ਕੂਕਰ, ਸਾਰੇ ਇਹ ਸੱਤਾ ਦੇ ਥੰਮ।
ਤੈਨੂੰ ਭੁਚਲਾ ਕੇ ਤੇਰੀ ਮਿਹਨਤ ਨੂੰ ਛਕਦੇ ਹਨ ਘਾਗ।
ਤੇਰੇ ਰਾਹਾਂ ਵਿਚ ਉਸਾਰਨ ਧਰਮ, ਫਿਰਕੇ ਦੀ ਦੀਵਾਰ।
ਤੇਰੇ ਹੀ ਗਲ ਧਰਨ ਅਪਣੇ ਵਲ ਉਠੀ ਤੇਰੀ ਕਟਾਰ।
ਖੂਨ ਤੇਰੇ ਦਾ ਲਗਾਵਨ ਵੋਟਾਂ ਦੇ ਡੱਬੇ ਨੂੰ ਜਾਗ।
ਜਾਗ, ਕਿ ਜਾਗਣ ਤੇ ਹੀ ਸਾਕਾਰ ਹੋਣਗੇ ਇਹ ਖ਼ਾਬ।
ਤੂੰਝ ਕੇ ਗੁਰਬਤ ਦੇ ਭੱਖੜੇ, ਕਿਰਤ ਦੇ ਖਿੜਣੇ ਗੁਲਾਬ।
ਜਾਗ, ਕਿ ਦੁਨੀਆਂ ਦੇ ਕਿੰਨੇ ਲੋਕ ਅੱਜ ਪਏ ਜਾਗ।

—0—



# ਦੁਨੀਆਂ ਦਾ ਸਭ ਤੋਂ ਅਮੀਰ ਮੰਦਰ

ਰਾਜਪਾਲ ਸਿੰਘ

ਸਾਡੇ ਦੇਸ਼ ਵਿਚ ਲੱਖਾਂ ਧਾਰਮਿਕ ਸਥਾਨ ਹਨ ਜਿਨ੍ਹਾਂ 'ਚ ਵੱਡੀ ਮਾਤਰਾ ਵਿਚ ਚੜ੍ਹਾਵਾ ਚੜਾਇਆ ਜਾਂਦਾ ਹੈ। ਪਰ ਇਸ ਪੱਖੋਂ ਸਭ ਤੋਂ ਅਮੀਰ ਮੰਦਰ ਤਿਰੁਪਤੀ ਦਾ ਵੈਂਕ-ਟੇਸ਼ਵਰ ਮੰਦਰ ਹੈ ਜੋ ਸ਼ਾਇਦ ਦੁਨੀਆਂ ਵਿਚ ਵੀ ਸਭ ਤੋਂ ਵੱਧ ਆਮਦਨ ਵਾਲਾ ਹੋਵੇ। ਇਸਦੀ ਧਨ-ਜਾਇਦਾਦ ਅਰਬਾਂ ਰਪਏ ਵਿਚ ਹੋਣ ਦਾ ਅੰਦਾਜ਼ਾ ਹੈ। ਇਸ ਵਿਚਲਾ ਕਾਲੇ ਸੰਗਮਰਮਰ ਦਾ ਬਣਿਆ ਮੁੱਖ ਬੁੱਤ ਹੀਰਿਆਂ, ਮੋਤੀਆਂ ਤੇ ਕੀਮਤੀ ਪੱਥਰਾਂ ਨਾਲ ਜੜਿਆ ਹੋਇਆ ਹੈ ਜਿੰਨ੍ਹਾਂ ਦੀ ਕੀਮਤ ਲਗਭਗ 2 ਕਰੋੜ ਹੈ।

ਇਤਿਹਾਸਕ ਤੌਰ ਤੇ ਤਿਰੁਪਤੀ ਦਾ ਮੰਦਰ ਵਿਸ਼ਵਾ-ਨਾਥ, ਬਦਰੀਨਾਥ ਅਤੇ ਜਗਨਨਾਥ ਪੁਰੀ ਦੇ ਮੰਦਰਾਂ ਤੋਂ ਘੱਟ ਮਹੱਤਤਾ ਰਖਦਾ ਹੈ ਪ੍ਰੰਤੂ ਤਿਰੁਪਤੀ ਦੇ ਮੰਦਰ ਵਿਚ ਤੀਰਥ ਯਾਤਰੀ ਇਨ੍ਹਾਂ ਦੂਸਰੇ ਮੰਦਰਾਂ ਨਾਲੋਂ ਬਹੁਤ ਜਿਆਦਾ ਆਉਂਦੇ ਹਨ। ਇਸਦਾ ਵੀ ਇਕ ਵਿਸੇਸ਼ ਕਾਰਣ ਹੈ।

'ਪੁਰਾਣਾਂ' ਵਿਚ ਲਿਖਿਆ ਗਿਆ ਹੈ ਕਿ ਵਿਸ਼ਵਨਾਥ ਬਦਰੀਨਾਥ ਜਾਂ ਜਗਨਨਾਥ ਪੁਰੀ ਦੀ ਤੀਰਥ ਯਾਤਰਾ ਕਰਨ ਵਾਲੇ ਨੂੰ ਮੌਤ ਤੋਂ ਬਾਅਦ 'ਮੁਕਤੀ' ਪ੍ਰਾਪਤ ਹੋ ਜਾਂਦੀ ਹੈ, ਪ੍ਰੰਤੂ ਤਿਰੁਪਤੀ ਦੀ ਤੀਰਥ ਯਾਤਰਾ ਕਰਨ ਵਾਲੇ ਸ਼ਰਧਾਲੂਆਂ ਨੂੰ ਇਸੇ ਜਨਮ ਵਿਚ ਹੀ ਇਸਦਾ ਫਲ ਪ੍ਰਾਪਤ ਹੁੰਦਾ ਹੈ। ਸੋ ਕਾਰਣ ਸਪਸ਼ਟ ਹੈ ਕਿ ਬਹੁਤੇ ਲੋਕ ਏਧਰ ਨੂੰ ਕਿਉਂ ਭਜਦੇ ਹਨ। ਔਸਤਨ 25000 ਲੋਕ ਇਥੇ ਹਰ ਰੋਜ ਮੱਥਾ ਟੇਕਦੇ ਹਨ।

ਇਹ ਮੰਦਰ ਆਂਧਰਾ ਪ੍ਰਦੇਸ਼ ਵਿਚ ਵੈਂਕਟਾਚਲ ਦੀ ਪਹਾੜੀ ਉਪਰ ਸਥਿਤ ਹੈ। ਵੈਂਕਟਾਚਲ ਅਤੇ ਇਸ ਨਾਲ ਲਗਦੀਆਂ 6 ਹੋਰ ਪਹਾੜੀਆਂ ਨੂੰ ਵਿਸ਼ਨੂੰ ਦਾ ਧਰਤੀ ਉਪਰ ਸਥਾਨ ਮੰਨਿਆ ਜਾਂਦਾ ਹੈ। ਇਤਿਹਾਸਕ ਤੌਰ ਤੇ ਇਸ ਸਥਾਨ ਨੂੰ ਵੈਸ਼ਨਵ ਮਤ ਦੇ ਮੁਖੀ ਅਚਾਰੀਆ ਰਾਮਾਨੁਜ ਨੇ ਇਸਦੀ ਇਤਿਹਾਸਕ ਮਹੱਤਤਾ ਨੂੰ ਵੇਖਦੇ ਹੋਏ ਇਕ ਤੀਰਥ ਸਥਾਨ ਦੇ ਤੌਰ ਤੇ ਵਿਕਸਿਤ ਕਰਨਾ ਸ਼ੁਰੂ ਕੀਤਾ। ਉਸਨੇ ਸ਼ਾਹੀ ਪ੍ਰੀਵਾਰਾਂ ਤੇ ਆਪਣੇ ਪ੍ਰਭਾਵ ਨੂੰ ਵਰਤਦਿਆਂ ਇਨ੍ਹਾਂ ਪਹਾੜੀਆਂ ਉਪਰ ਕਈ ਮੰਦਰ ਬਣਵਾਏ। ਕਿਉਂਕਿ ਇਹਨਾਂ ਸਾਰੀਆਂ ਪਹਾੜੀਆਂ ਨੂੰ ਵਿਸ਼ਨੂੰ ਦਾ ਸਥਾਨ ਮੰਨਿਆ ਗਿਆ ਹੈ। ਇਸ ਲਈ ਇਹਨਾਂ ਪਹਾੜੀਆਂ ਦੀ 'ਪਵਿਤਰਤਾ' ਸਬੰਧੀ ਉਸਨੇ ਕਈ ਨਿਯਮ ਅਤੇ ਰਵਾਇਤਾਂ ਬਣਾਈਆਂ ਜਿੰਨ੍ਹਾਂ ਦੀ ਅੱਜ ਤੱਕ ਵੀ ਪਾਲਣਾ ਕੀਤੀ ਜਾਂਦੀ ਹੈ। ਜਿਵੇਂ ਇਹਨਾਂ ਪਹਾੜੀਆ ਉਪਰ ਕੋਈ ਪੈਰੀਂ ਜੁੱਤੀ ਪਾ ਕੇ ਨਹੀਂ ਚੜ੍ਹ ਸਕਦਾ, ਥੁੱਕ ਨਹੀਂ ਸਕਦਾ ਆਦਿ।

ਅੰਗਰੇਜ਼ੀ ਰਾਜ ਦੇ ਸਮੇਂ, ਪਹਿਲਾਂ ਮਹੰਤ ਇਸ ਮੰਦਰ ਨੂੰ ਚਲਾਉਂਦੇ ਸਨ। ਇਹਨਾਂ ਮਹੰਤਾਂ ਨੇ ਜਿਥੇ ਇਕ ਪਾਸੇ ਇਥੇ ਭਗਵਾਨ ਦੇ ਦਰਸ਼ਨਾਂ ਆਦਿ ਬਾਰੇ ਅਨੇਕਾਂ ਕਹਾਣੀਆਂ ਬਣਾ ਤਣਾ ਕੇ ਚਲਾਈਆਂ ਉਥੇ ਦੂਜੇ ਪਾਸੇ ਉਹਨਾਂ ਨੇ ਮੰਦਰ ਵਿਚ ਚੜਦੇ ਚੜ੍ਹਾਵੇ ਦਾ ਵੀ ਪੂਰਾ ਪੂਰਾ ਲਾਹਾ ਲਿਆ। ਮਹੰਤ ਅਤੇ ਉਹਨਾਂ ਦੇ ਸਾਥੀ ਯਾਤਰੀਆਂ ਦੀ ਵੀ ਪੂਰੀ ਛਿੱਲ ਲਾਹੁੰਦੇ ਸਨ ਅਤੇ ਕਈ ਵਾਰ ਤਾਂ ਕੁਟ ਮਾਰ ਵੀ ਕਰ ਦਿੰਦੇ ਹਨ।

ਜਦ ਇਸ ਤਰਾਂ ਦੀਆਂ ਸ਼ਕਾਇਤਾਂ ਵਧਣ ਲੱਗੀਆਂ ਤਾਂ 1930 ਵਿਚ ਮਦਰਾਸ ਗੌਰਮਿੰਟ ਨੇ ਇਸਦਾ ਪ੍ਰਬੰਧ ਇਕ ਕਮੇਟੀ ਦੇ ਹਵਾਲੇ ਕਰ ਦਿੱਤਾ। 1951 ਵਿਚ ਇਸ ਦਾ ਪ੍ਰਬੰਧ ਇਕ ਟਰਸਟ ਦੇ ਸਪੁਰਦ ਕਰ ਦਿੱਤਾ ਗਿਆ। ਇਸ ਟਰੱਸਟ ਦੇ ਅਧੀਨ ਵੈਂਕਟੇਸ਼ਵਰ ਦੇ ਮੰਦਰ ਤੋਂ ਇਲਾਵਾ 46 ਹੋਰ ਛੋਟੇ-ਵੱਡੇ ਮੰਦਰ ਆਉਂਦੇ ਹਨ ਅਤੇ ਇਸ ਅਧੀਨ 6000 ਕਰਮਚਾਰੀ ਕੰਮ ਕਰਦੇ ਹਨ। ਇਸਦੀ ਸਲਾਨਾ ਆਮਦਨ ਲਗਭਗ 20 ਕਰੋੜ ਹੈ। ਇਸ ਆਮਦਨ ਦਾ ਮੁੱਖ ਸਰੋਤ ਸ਼ਰਧਾਲੂਆਂ ਵਲੋਂ ਚੜ੍ਹਾਇਆ ਜਾਂਦਾ ਚੜ੍ਹਾਵਾ ਹੈ ਇਸਦੇ ਲਈ ਮੁੱਖ ਮੰਦਰ ਦੇ ਵਿਚ ਇਕ ਬੋਰੀ ਰੱਖੀ ਹੋਈ ਹੈ ਜਿਸਨੂੰ 'ਹੁੰਡੀ' ਕਿਹਾ ਜਾਂਦਾ ਹੈ। ਇਸ 'ਹੁੰਡੀ' ਵਿਚ ਸ਼ਰ-ਧਾਲੂ ਨੋਟਾਂ ਅਤੇ ਸਿਕਿਆਂ ਤੋਂ ਇਲਾਵਾ ਸੋਨੇ ਚਾਂਦੀ ਦੇ ਗਹਿਣੇ, ਘੜੀਆਂ ਅਤੇ ਬਰਤਨ ਆਦਿ ਵੀ ਚੜ੍ਹਾ ਜਾਂਦੇ ਹਨ ਔਸਤਨ 2 ਲੱਖ ਰੁਪਈਆ ਇਸ ਬੋਰੀ ਵਿਚ ਰੋਜ਼ ਯਾਤ-ਰੀਆਂ ਵਲੋਂ ਪਾਇਆ ਜਾਂਦਾ ਹੈ। ਜਦ ਭਾਰਤ ਸਰਕਾਰ ਨੇ ਹਜ਼ਾਰ ਰੁਪੈ ਦੇ ਨੋਟ ਬੰਦ ਕੀਤੇ ਸਨ ਤਾਂ ਬਹੁਤ ਸਾਰੇ ਲੋਕਾਂ ਨੇ ਆਪਣੇ ਕਾਲੇ ਧਨ ਦੇ ਇਹ ਨੋਟ ਇਸ ਹੁੰਡੀ ਵਿਚ ਪਾ ਦਿਤੇ ਸਨ (ਤਾਂ ਜੋ ਸਵਰਗ ਵਿੱਚ ਵਰਤੇ ਜਾ ਸਕਣ।

ਇਸ ਹੁੰਡੀ ਤੋਂ ਬਿਨਾਂ ਇਹਨਾਂ ਪਹਾੜੀਆਂ ਤੇ ਹੋਰ ਵੀ ਜਗ੍ਹਾ ਜਗ੍ਹਾ ਤੇ ਸ਼ਰਧਾਲੂ ਮੱਥਾ ਟੇਕਦੇ ਹਨ ਜਿਸਨੂੰ ਟਰਸਟ ਦੇ ਕਰਮਚਾਰੀ ਇਕੱਠਾ ਕਰਦੇ ਰਹਿੰਦੇ ਹਨ। ਵੈਂਕਟੇਸ਼ਵਰ ਦੇ ਮੰਦਰ ਵਿਚ ਪ੍ਰਸ਼ਾਦ ਲੱਡੂਆਂ ਦੇ ਰੂਪ ਵਿਚ ਚੜ੍ਹਦਾ ਹੈ ਜਿਨ੍ਹਾਂ ਦੀ ਵਿਕਰੀ ਨਾਲ ਮੰਦਰ ਨੂੰ ਹਜ਼ਾਰਾਂ ਰੁਪੈ ਰੋਜ਼ਾਨਾ ਦੀ ਆਮਦਨ ਹੁੰਦੀ ਹੈ।

ਮੰਦਰ ਦੇ ਨਾਮ ਤੇ 8000 ਏਕੜ ਜ਼ਮੀਨ ਹੈ। ਯਾਨੀ 'ਭਗਵਾਨ' ਲਈ ਕੋਈ ਜ਼ਮੀਨੀ ਹਦਬੰਦੀ ਕਾਨੂੰਨ ਨਹੀਂ ਹੈ ਅਤੇ ਨਾ ਹੀ ਉਸਨੂੰ ਕੋਈ ਆਮਦਨ ਕਰ ਜਾਂ ਜਾਇਦਾਦ ਟੈਕਸ ਦੇਣਾ ਪੈਂਦਾ ਹੈ। ਇਕ ਪਾਸੇ ਇਸ ਅਖੌਤੀ ਭਗਵਾਨ ਕੋਲ 8000 ਏਕੜ ਜ਼ਮੀਨ ਹੈ ਜਦ ਕਿ ਦੂਜੇ ਪਾਸੇ ਇਹਨਾਂ ਪਹਾੜੀਆਂ ਦੇ ਆਸ ਪਾਸ ਰਹਿਣ ਵਾਲੇ ਹਜ਼ਾਰਾਂ ਲੱਖਾਂ ਮਿਹਨਤਕਸ਼ ਲੋਕਾਂ ਕੋਲ ਗੁਜ਼ਾਰੇ ਲਈ ਚਾਰ ਸਿਆੜ ਵੀ ਆਪਣੇ ਨਹੀਂ ਹਨ।

## ਸ਼ਰਧਾਲੂਆਂ ਦੀ ਲੁੱਟ, ਵਿਹਲੜਾਂ ਦੀ ਐਸ਼

ਇਸ ਬੇਥਾਹ ਆਮਦਨੀ ਦਾ ਹਿੱਸਾ ਪੁਜਾਰੀਆਂ ਅਤੇ ਉਹਨਾਂ ਦੇ ਠੇਕੇਦਾਰਾਂ ਦੀ ਜੇਬ ਵਿਚ ਚਲਾ ਜਾਂਦਾ ਹੈ। ਪੁਜਾਰੀਆਂ ਦਾ ਧੰਦਾ ਪੁਸ਼ਤ ਦਰ ਪੁਸ਼ਤ ਚਲਦਾ ਹੈ। ਇਹ ਜੱਦੀ ਪੁਜਾਰੀ ਆਪਣੀ ਪੂਜਾ ਦੇ ਹੱਕ ਅਗਾਂਹ ਠੇਕੇਦਾਰਾਂ ਨੂੰ ਵੇਚ ਦਿੰਦੇ ਹਨ। ਇਹ ਠੇਕੇ ਆਮ ਕਰਕੇ 3 ਤੋਂ 5 ਲੱਖ ਦੇ ਹੁੰਦੇ ਹਨ ਜਿਨ੍ਹਾਂ ਉਪਰ ਅਗਾਂਹ ਹਰੇਕ ਠੇਕੇਦਾਰ ਇਸ ਪੈਸੇ ਤੋਂ ਦੁਗਣੇ ਦੇ ਲਗਭਗ ਮੁਨਾਫ਼ਾ ਕਮਾਉਂਦਾ ਹੈ। ਇਕ ਅਨੁਮਾਨ ਮੁਤਾਬਿਕ 8 ਕੁ ਲੱਖ ਦੇ ਸਲਾਨਾ ਠੇਕਿਆਂ ਤੋਂ ਠੇਕੇਦਾਰ 20 ਲੱਖ ਰੁਪਏ ਦੇ ਲਗਭਗ ਮੁਨਾਫ਼ਾ ਕਮਾਉਂਦੇ ਹਨ। ਇਥੇ ਦੇ ਪੁਜਾਰੀ ਹੋਣ ਦਾ ਹੱਕ ਰਖਣ ਵਾਲੇ ਅਤੇ ਠੇਕੇਦਾਰ ਮਦਰਾਸ ਜਾਂ ਹੋਰ ਵੱਡੇ ਸ਼ਹਿਰਾਂ ਵਿਚ ਆਪਣਿਆਂ ਬੰਗਲਿਆਂ ਵਿਚ ਬੈਠਦੇ ਹਨ ਅਤੇ ਉਹਨਾਂ ਦੇ ਏਜੰਟ ਉਹਨਾਂ ਨੂੰ ਮੰਦਰ ਦੀ ਆਮਦਨ ਵਿਚੋਂ ਹਿੱਸਾ ਇਕੱਠਾ ਕਰ ਕਰ ਕੇ ਉਥੇ ਬੈਠਿਆਂ ਨੂੰ ਭੇਜਦੇ ਰਹਿੰਦੇ ਹਨ। ਇਸੇ ਤਰ੍ਹਾਂ ਦੇ ਇਕ ਜੱਦੀ ਪੁਜਾਰੀ ਦਾ ਕੇਸ ਸਾਹਮਣੇ ਆਇਆ ਹੈ ਜੋ ਕੈਨੇਡਾ ਵਿਚ ਕੰਪਿਊਟਰ ਇੰਜਨੀਅਰ ਹੈ ਅਤੇ ਪਿਛਲੇ 39 ਸਾਲ ਤੋਂ ਕੈਨੇਡਾ ਹੀ ਰਹਿ ਰਿਹਾ ਹੈ। ਪਰ ਉਸਦੇ ਏਜੰਟ ਉਸਦੇ ਲਈ ਫਿਰ ਵੀ ਇਕ ਲੱਖ ਰੁਪਏ ਦੇ ਕਰੀਬ ਸਲਾਨਾ ਉਸਦਾ ਹਿੱਸਾ ਇਕੱਤਰ ਕਰਕੇ ਭੇਜਦੇ ਰਹਿੰਦੇ ਹਨ।

'ਭਗਵਾਨ' ਦੇ ਪ੍ਰਬੰਧਕਾਂ ਦੀ ਇਹ ਆਮਦਨ ਤਾਂ ਕਾਨੂੰਨੀ ਤੌਰ ਤੇ ਹੀ ਹੈ। ਇਸ ਤੋਂ ਬਿਨਾਂ ਭ੍ਰਿਸ਼ਟਾਚਾਰ ਅਤੇ ਗੈਰ ਕਾਨੂੰਨੀ ਢੰਗ-ਤਰੀਕਿਆਂ ਨਾਲ ਵੀ ਲੱਖਾਂ ਰੁਪਏ ਇਥੋਂ ਦੇ ਪ੍ਰਬੰਧਕਾਂ ਦੀ ਜੇਬ ਵਿਚ ਪਾਏ ਜਾਂਦੇ ਹਨ। ਸ਼ਰਧਾਲੂਆਂ ਦੀ ਗਿਣਤੀ ਬਹੁਤ ਜ਼ਿਆਦਾ ਹੋਣ ਕਾਰਣ ਇਥੇ ਹਰ ਜਗ੍ਹਾ ਲੰਮੀਆਂ ਲੰਮੀਆਂ ਲਾਈਨਾਂ ਲੱਗੀਆਂ ਹੁੰਦੀਆਂ ਹਨ। ਪ੍ਰੰਤੂ ਹਰ ਜਗ੍ਹਾ ਤੇ ਹੀ ਪੈਸੇ ਦੇ ਕੇ ਇਹਨਾ ਲਾਈਨਾਂ ਵਿਚ ਖੜ੍ਹਨ ਤੋਂ ਬਚਿਆ ਜਾ ਸਕਦਾ ਹੈ। (ਜਿਵੇਂ ਭਗਵਾਨ ਦੇ ਜੇ ਮੁਫਤ ਦਰਸ਼ਨ ਕਰਨੇ ਹੋਣ ਤਾਂ 8-10 ਘੰਟੇ ਲੱਗ ਸਕਦੇ ਹਨ ਜਦ ਕਿ 25 ਰੁਪੈ ਦਾ ਟਿਕਟ ਲੈ ਕੇ ਇਹ ਕੰਮ ਜਲਦੀ ਹੀ ਨਿਬੇੜਿਆ ਜਾ ਸਕਦਾ ਹੈ। ਪਰ ਇਹ ਟਿਕਟਾਂ ਵੀ ਕੁਝ ਨਿਸ਼ਚਿਤ ਸਮੇਂ ਲਈ ਹੀ ਵਿਕਦੀਆਂ ਹਨ, ਇਸ ਤੋਂ ਬਾਅਦ ਇਹਨਾ ਟਿਕਟਾਂ ਦੀ ਵੱਡੀ ਪੱਧਰ ਤੇ ਬਲੈਕ ਹੁੰਦੀ ਹੈ ਅਤੇ ਮੰਦਰ ਦੇ ਅਧਿਕਾਰੀਆਂ ਦੀਆਂ ਜੇਬਾਂ ਭਰਦੀਆਂ ਹਨ।) ਇਸੇ ਤਰ੍ਹਾਂ ਪ੍ਰਸ਼ਾਦ ਚੜ੍ਹਾਉਣ ਲਈ ਲੱਡੂ ਮੰਦਰ ਦੇ ਪ੍ਰਬੰਧ ਅਧੀਨ ਹੀ ਤਿਆਰ ਕੀਤੇ ਜਾਂਦੇ ਹਨ ਜਿਨਾਂ ਦੀ ਵਿਕਰੀ ਲੱਖਾਂ ਰੁਪਏ ਦੀ ਹੁੰਦੀ ਹੈ। ਐਨੀ ਵੱਡੀ ਪੱਧਰ ਤੇ ਤਿਆਰ ਕੀਤੇ ਜਾਣ ਵਾਲੇ ਇਹਨਾਂ ਲੱਡੂਆਂ ਵਿਚ ਸਮਾਨ ਆਦਿ ਦੀ ਵੱਡੇ ਪੱਧਰ ਤੇ ਘਪਲੇਬਾਜ਼ੀ ਹੁੰਦੀ ਹੈ ਅਤੇ ਮੰਦਰ ਦੇ ਕਰਤੇ ਧਰਤੇ ਖੂਬ ਹੱਥ ਰੰਗਦੇ ਹਨ। ਟਰਸਟ ਵਲੋਂ ਉਥੇ ਬਹੁਤ ਸਾਰੀਆਂ ਧਰਮਸ਼ਾਲਾਵਾਂ ਅਤੇ ਰਹਿਣ ਲਈ ਹੋਰ ਥਾਵਾਂ ਬਣਾਈਆਂ ਹੋਈਆਂ ਹਨ। ਨਿਯਮਾਂ ਅਨੁਸਾਰ ਤਾਂ ਉਥੇ ਰਹਿਣ ਲਈ ਕੋਈ ਪੈਸਾ ਨਹੀਂ ਲਿਆ ਜਾਂਦਾ ਪਰ ਉਥੇ ਰਹਿਣ ਲਈ ਜਗ੍ਹਾ ਉਹਨਾਂ ਨੂੰ ਹੀ ਦਿਤੀ ਜਾਂਦੀ ਹੈ ਜੋ ਕੁਝ ਨਾ ਕੁਝ ਭੇਟਾ ਚੜ੍ਹਾਉਂਦੇ ਹਨ।

ਅਮਲ ਵਿਚ ਅਸੀਂ ਜਾਣਦੇ ਹਾਂ ਕਿ ਕੇਵਲ ਅਜਿਹੇ ਸਥਾਨਾਂ ਤੇ ਚੜ੍ਹਾਵੇ ਚੜ੍ਹਾ ਕੇ ਰੋਜ਼ਾਨਾਂ ਜੀਵਨ ਦੀਆਂ ਸਮੱਸਿਆਵਾਂ ਦਾ ਹੱਲ ਨਹੀਂ ਹੁੰਦਾ। ਜੇ ਏਸ ਤਰਾਂ ਦੁੱਖ-ਕਸ਼ਟ ਦੂਰ ਹੋ ਸਕਦੇ ਹੁੰਦੇ ਤਾਂ ਅੱਜ ਭਾਰਤ ਵਿਚ ਤਾਂ ਕੋਈ ਮਨੁੱਖ ਦੁਖੀ ਹੀ ਨਾ ਹੁੰਦਾ, ਪਰ ਅਸਲੀਅਤ ਇਸਦੇ ਉਲਟ ਹੈ। ਸੋ ਲੋੜ ਹੈ ਕਿ ਏਧਰ ਸਮਾਂ ਸ਼ਕਤੀ ਅਤੇ ਧਨ ਬਰਬਾਦ ਕਰਨ ਦੀ ਬਜਾਏ ਇਸਨੂੰ ਉਸਾਰੂ ਪਾਸੇ ਲਾਇਆ ਜਾਵੇ ਅਤੇ ਅਜਿਹਾ ਸਮਾਜ ਉਸਾਰਿਆ ਜਾਵੇ ਜਿਸਦੇ ਲੋਕ ਵਧੀਆ ਜ਼ਿੰਦਗੀ ਜਿਊਣ ਲਈ ਕਿਸੇ ਸਵਰਗ ਦੀਆਂ ਕਲਪਨਾਵਾਂ ਹੀ ਨਾ ਕਰਦੇ ਰਹਿਣ ਸਗੋਂ ਇਹਨਾਂ ਨੂੰ ਅਮਲ ਵਿਚ ਵੀ ਸਾਕਾਰ ਕੀਤਾ ਜਾ ਸਕੇ।



# ਬਾਦੂ ਰੋਡ ਦੇ ਦੈਂਤ-ਪਰਛਾਵੇਂ

ਉਨ੍ਹੀ ਦਿਨੀ ਮੱਧ ਗ੍ਰਾਮ ਇਲਾਕੇ ਵਿਚ ਅਲੌਕਿਕ ਪਰਛਾਵਿਆਂ ਨੇ ਅਤੰਕ ਮਚਾ ਰੱਖਿਆ ਸੀ। ਭੱਠੀ ਵਾਂਗ ਦਗਦੀਆਂ ਅੱਖਾਂ ਵਾਲੇ ਬਾਰਾਂ ਚੌਦਾਂ ਫੁੱਟ ਲੰਮੇ ਦੈਂਤ ਸਾਏ ਰਾਤ ਦੇ ਹਨੇਰੇ ਵਿਚ ਘਾਤ ਲਾਈ ਰਖਦੇ। ਹੈਰਾਨੀ ਦੀ ਗੱਲ ਹੈ ਕਿ ਇੰਨ੍ਹਾਂ ਦਾ ਸ਼ਿਕਾਰ ਸਿਰਫ਼ ਔਰਤਾਂ ਹੀ ਹੁੰਦੀਆਂ। ਮੱਧ ਗ੍ਰਾਮ ਚੌਕ ਨੇੜੇ ਸ੍ਰੀ ਨਗਰ ਕਸਬੇ ਵਿਚ ਸਿਨੇਮਾ ਹਾਲ ਹੈ 'ਸ੍ਰੀ ਕ੍ਰਿਸ਼ਨ ਸਿਨੇਮਾ'। ਇਕ ਹੋਰ ਸਿਨੇਮਾ ਦੂਜੇ ਇਲਾਕੇ ਵਿਚ ਹੈ 'ਵਿਮਲਾ ਸਿਨੇਮਾ'। ਬਰਾਸਾਤ ਰੇਲਵੇ ਸਟੇਸ਼ਨ ਤੋਂ ਨਿਕਲੀ ਪੱਕੀ ਸੜਕ-ਬਾਦੂ ਰੋਡ-ਇੰਨ੍ਹਾਂ ਦੋਹਾਂ ਸਿਨਮਿਆਂ ਦੇ ਨਾਲ ਦੀ ਹੋ ਕੇ ਬਾਦੂ ਗ੍ਰਾਮ ਵੱਲ ਜਾਂਦੀ ਹੈ। ਰਸਤੇ ਵਿਚ ਇਕ ਪਿੰਡ ਵੀ ਪੈਂਦਾ ਹੈ ਦਿਗਬੇਰੀਆ। ਇਸ ਸਾਰੇ ਇਲਾਕੇ ਵਿਚ ਬਿਜਲੀ ਨਹੀਂ ਹੈ, ਤੇ ਸੂਰਜ ਡੁਬਦੇ ਹੀ ਸਾਰਾ ਇਲਾਕਾ ਹਨੇਰੇ ਵਿਚ ਗੁਆਚ ਜਾਂਦਾ ਹੈ। ਬੈਟਰੀ ਜਾਂ ਲਾਲਟੈਨ ਲੈ ਕੇ ਹੀ ਬਾਹਰ ਨਿਕਲਿਆ ਜਾ ਸਕਦਾ ਹੈ।

ਮੱਧਗ੍ਰਾਮ ਦਾ ਇਹ ਇਲਾਕਾ ਗੈਰ ਕਾਨੂੰਨੀ ਕੰਮਾਂ ਲਈ ਕਾਫ਼ੀ ਬਦਨਾਮ ਹੈ। ਕਤਲ, ਰਾਹਜਨੀ, ਬਦਫੈਲੀ, ਤਸਕਰੀ ਆਦਿ ਅਪਰਾਧ ਅਕਸਰ ਹੁੰਦੇ ਰਹਿੰਦੇ ਹਨ। ਸਥਾਨਕ ਲੋਕ ਇਸ ਦੇ ਆਦੀ ਹੋ ਚੁੱਕੇ ਹਨ। ਪੁਲਿਸ ਕੋਲ ਸ਼ਿਕਾਇਤ ਕਰਨਾ ਫਜ਼ੂਲ ਹੈ ਕਿਉਂਕਿ ਅਪਰਾਧੀ ਆਪਣੇ ਪੈਸੇ ਅਤੇ ਸਿਆਸੀ ਪਹੁੰਚ ਦੇ ਜ਼ੋਰ ਤੇ ਸ਼ਰੇਆਮ ਹਿੱਕ ਤਾਣ ਕੇ ਘੁੰਮਦੇ ਰਹਿੰਦੇ ਹਨ। ਥਾਣੇ ਵਾਲਿਆਂ ਨੂੰ 'ਮਹੀਨਾ' ਪਹੁੰਚ ਜਾਂਦਾ ਸੀ ਤੇ। ਹੁਣ ਇਕ ਨਵੀਂ ਮੁਸੀਬਤ ਆ ਟੁੱਟੀ ਸੀ-ਦੈਂਤ ਪਰਛਾਵੇਂ। ਸੁੰਨਸਾਨ ਇਲਾਕੇ ਵਿਚ ਜਾਣ ਵਾਲੀਆਂ ਔਰਤਾਂ ਨੂੰ ਇਹ ਆ ਦਬੋਚਦੇ, ਉਨ੍ਹਾਂ ਨਾਲ ਬਲਾਤਕਾਰ ਕਰਦੇ, ਉਨ੍ਹਾ ਦੇ ਕੱਪੜੇ ਖੋਹਕੇ ਨੰਗੇ ਜਿਸਮ ਕੱਢ ਦਿੰਦੇ। ਮਰਦ ਰਾਹੀਆਂ ਨੂੰ ਇਹ ਕੁਝ ਨਹੀਂ ਕਹਿੰਦੇ ਸਨ। ਕਿਸੇ ਦੀ ਸਮਝ ਨਹੀਂ ਸੀ ਆਉਂਦਾ। ਪੁਲੀਸ ਤੋਂ ਇਲਾਵਾ ਇਲਾਕੇ ਦੇ ਪਿੰਡਾਂ ਦੀਆਂ ਪੰਚਾਇਤਾਂ ਜ਼ੋਰ ਲਾ ਹਟੀਆਂ ਸਨ।

ਕੁਝ ਦਿਨ ਪਹਿਲਾਂ ਮੱਧਗ੍ਰਾਮ ਥਾਣੇ ਵਿਚ ਨਵਾਂ ਥਾਣੇਦਾਰ ਕ੍ਰਿਸ਼ਨ ਲਾਲ ਮਾਇਤੀ ਤੈਨਾਤ ਹੋਇਆ। ਉਸ ਨੇ ਦੈਂਤ ਪ੍ਰਛਾਵਿਆਂ ਦੇ ਇਸ ਰਹੱਸ ਨੂੰ ਲੱਭਣ ਲਈ ਕੋਸ਼ਿਸ਼ਾਂ ਸ਼ੁਰੂ ਕੀਤੀਆਂ। ਇਲਾਕੇ ਦੇ ਸਿਆਸੀ ਰਸੂਖ ਵਾਲੇ ਬਦਮਾਸ਼ 'ਉਮਰ' ਨੇ ਥਾਣੇਦਾਰ ਕੋਲ ਕਿਸੇ ਬੰਦੇ ਰਾਹੀਂ ਦੋ ਹਜ਼ਾਰ ਦੀ ਰਕਮ ਕਾਲੇ ਧੰਦੇ ਦੇ 'ਮਹੀਨੇ' ਵਜੋਂ ਭੇਜੀ। ਮਾਇਤੀ ਨੇ ਇਸ ਪੇਸ਼ਕਸ਼ ਨੂੰ ਵੀ ਠੁਕਰਾ ਦਿੱਤਾ ਅਤੇ ਸਬ-ਇਨਸਪੈਕਟਰ ਦੱਤ ਨੂੰ 'ਉਮਰ' ਦੀ ਗ੍ਰਿਫ਼ਤਾਰੀ ਦੇ ਆਦੇਸ਼ ਦੇ ਦਿੱਤੇ। 'ਉਮਰ' ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। 'ਉਮਰ' ਦੇ ਹਿਮਾਇਤੀਆਂ ਨੇ ਥਾਣੇ ਦਾ ਘਿਰਾਓ ਕਰ ਦਿੱਤਾ ਨਾਅਰੇਬਾਜ਼ੀ ਕੀਤੀ ਪਰ ਮਾਇਤੀ ਨੇ ਨਿੱਡਰ ਹੋ ਕੇ ਦੰਗਾਕਾਰੀਆਂ ਨੂੰ ਗੋਲੀ ਚਲਾਉਣ ਦੀ ਧਮਕੀ ਦੇ ਕੇ ਭਜਾ ਦਿੱਤਾ। ਇਕ ਵੱਡੇ ਨੇਤਾ ਨੇ ਟੈਲੀਫੋਨ ਕਰਕੇ 'ਉਮਰ' ਨੂੰ ਛੱਡਣ ਲਈ ਜ਼ੋਰ ਪਾਇਆ। ਥਾਣੇਦਾਰ ਨੂੰ ਤਬਾਦਲਾ ਕਰਾ ਦੇਣ ਦੀ ਧਮਕੀ ਦਿੱਤੀ ਪਰ ਮਾਇਤੀ ਟੱਸ ਤੋਂ ਮੱਸ ਨਾ ਹੋਇਆ। ਉਹ 'ਉਮਰ' ਤੋਂ ਦੈਂਤ ਪ੍ਰਛਾਵਿਆਂ ਤੱਕ ਪਹੁੰਚਣ ਦਾ ਰਾਹ ਤਲਾਸ਼ ਕਰਨਾ ਚਾਹੁੰਦਾ ਸੀ। ਉਮਰ ਤੋਂ ਦੈਂਤ ਪ੍ਰਛਾਵਿਆਂ ਬਾਰੇ ਪੁੱਛ ਗਿੱਛ ਕੀਤੀ ਗਈ। ਉਮਰ ਨੇ ਦੱਸਿਆ "ਮੈਂ ਵੇਖਿਆ ਤਾਂ ਨਹੀਂ-ਪਰ ਸੁਣਿਆ ਹੈ ਬਈ ਪੰਦਰਾਂ ਫੁੱਟ ਉੱਚੇ ਦੈਂਤ ਪ੍ਰਛਾਵੇਂ, ਜਿੰਨ੍ਹਾਂ ਦੀਆਂ ਅੱਖਾਂ ਮਸ਼ਾਲਾਂ ਵਾਂਗ ਦਗਦੀਆਂ ਹਨ, ਰਾਤ ਨੂੰ ਹਨੇਰੇ ਵਿਚ ਕੁੜੀਆਂ ਚੁੱਕ ਕੇ ਗਾਇਬ ਹੋ ਜਾਂਦੇ ਹਨ।"

"ਤੈਨੂੰ ਕੀਹਨੇ ਦੱਸਿਆ ਹੈ ?"

"ਰਿਕਸ਼ੇ ਵਾਲਿਆਂ ਨੇ।"

"ਉਨ੍ਹਾਂ ਰਿਕਸ਼ੇ ਵਾਲਿਆਂ ਦੇ ਨਾਂ ਦੱਸ ?"

"ਗੋਬਿੰਦ, ਕਲੂਆ, ਸੁਲੇਮਾਨ ਤੇ ਇਦਰੀਬ।"

"ਜਿੰਨ੍ਹਾਂ ਔਰਤਾਂ ਉੱਤੇ ਹਮਲੇ ਹੋਏ ਹਨ, ਉਨ੍ਹਾਂ ਵਿਚੋਂ ਕਿਸੇ ਨੂੰ ਤੂੰ ਜਾਣਦਾ ਹੈਂ ?"

"ਜੀ ਨਹੀਂ। ਸੁਣਿਆ ਹੈ, ਤਕਰੀਬਨ 80-90 ਔਰਤਾਂ ਅਤੇ ਕੁੜੀਆਂ ਉੱਪਰ ਹਮਲਾ ਹੋ ਚੁੱਕਾ ਹੈ। ਪਹਿਲਾਂ ਕਾਮਦੇਵ ਪੁਰ ਮੰਦਰ ਦੇ ਪ੍ਰੋਹਿਤ ਜੀ ਨੇ ਭਾਰੀ ਯੱਗ ਕਰਵਾਇਆ ਸੀ। ਕੁਝ ਦਿਨ ਸ਼ਾਂਤੀ ਰਹੀ ਪਰ ਫੇਰ ਉਹੀ ਹੱਲਾ ਗੁੱਲਾ।"

ਮਾਇਤੀ ਨੇ ਅਗਲੇ ਦਿਨ ਚਾਰੇ ਰਿਕਸ਼ਾ-ਚਾਲਕਾਂ ਨੂੰ ਥਾਣੇ ਬੁਲਾ ਲਿਆ। ਗੋਬਿੰਦ ਨੇ ਦੱਸਿਆ—"ਕੋਈ ਦੋ ਕੁ ਮਹੀਨੇ ਹੋਏ ਹੋਣਗੇ, ਸ਼ਾਮ ਨੂੰ ਸਟੇਸ਼ਨ ਉਪਰ ਮੈਂ ਇਕੱਲਾ ਹੀ ਰਿਕਸ਼ੇ ਵਾਲਾ ਸੀ। ਮੀਂਹ ਬਹੁਤ ਪੈ ਰਿਹਾ ਸੀ। ਇੱਕ ਲੋਕਲ ਗੱਡੀ ਆਈ। ਲੋਕ ਉਤਰ ਕੇ ਮੀਂਹ ਤੋਂ ਡਰਦੇ ਛੱਪਰਾਂ ਹੇਠ ਖਲੋ ਗਏ। ਦੋ ਜਨਾਨਾ-ਸਵਾਰੀਆਂ ਨੇ ਮੇਰੀ ਰਿਕਸ਼ਾ ਸਾਸਨ ਗ੍ਰਾਮ ਵਾਸਤੇ ਕਰਵਾਈ। ਉਹ ਮਾਂ-ਧੀ ਹੋਣਗੀਆਂ। ਇਕ ਅੱਧਖੜ ਉਮਰ ਦੀ ਸਾੜ੍ਹੀ ਵਾਲੀ ਮੋਟੀ ਜਿਹੀ ਤੀਵੀਂ ਸੀ ਤੇ ਦੂਜੀ ਅੱਲੜ੍ਹ ਮੁਟਿਆਰ।

—"ਫੇਰ ਤੂੰ ਮੀਂਹ ਵਿਚ ਹੀ ਰਿਕਸ਼ਾ ਤੋਰ ਲਿਆ ?" ਮਾਇਤੀ ਨੇ ਪੁੱਛਿਆ ।

—"ਜੀ ਹਾਂ । ਜਦੋਂ ਸਾਡਾ ਰਿਕਸ਼ਾ ਬਾਦੂ ਰੋਡ ਤੇ ਆਇਆ, ਤਾਂ ਹੱਥ ਨੂੰ ਹੱਥ ਨਹੀਂ ਸੀ ਦਿਖਾਈ ਦਿੰਦਾ । ਮੇਰੀ ਰਿਕਸ਼ਾ ਦੇ ਧੁੰਦਲੇ ਲੈਂਪ ਦੇ ਚਾਨਣ ਵਿਚ ਜਦੋਂ ਅਸੀਂ ਦਿਗਬੇਰੀਆ ਪਿੰਡ ਦੇ ਨੇੜੇ ਪਹੁੰਚੇ ਤਾਂ ਮੇਰਾ ਦਿਲ ਧੜਕਨ ਲੱਗ ਪਿਆ ਮੈਂ ਦੂਜੇ ਰਿਕਸ਼ਾ-ਚਾਲਕਾਂ ਤੋਂ ਦੈਂਤਾਂ ਬਾਰੇ ਸੁਣਿਆ ਸੀ । ਮੈਂ ਰਿਕਸ਼ਾ ਤੇਜ਼ ਕਰ ਦਿੱਤਾ । ਪਰ ਅਚਾ-ਨਕ ਚਾਰ ਦਿਓ ਜਿੱਡੀਆਂ ਆਕ੍ਰਿਤੀਆਂ ਹਨੇਰੇ ਵਿਚੋਂ ਹੀ ਪਰਗਟ ਹੋ ਗਈਆਂ । ਮੈਂ ਰਿਕਸ਼ਾ ਰੋਕ ਲਿਆ ; ਉਹ ਪੰਦਰਾਂ ਹੱਥ ਉੱਚੇ ਹੋਣਗੇ । ਉਹਨਾਂ ਦੇ ਸਿਰ ਤਾਂ ਨਹੀਂ ਸੀ ਦਿਸਦੇ ਪਰ ਅੱਗ ਵਾਂਗ ਮਚਦੀਆਂ ਅੱਖਾਂ ਦਿਸਦੀਆਂ ਸਨ । ਮੇਰਾ ਸੰਘ ਸੁੱਕ ਗਿਆ । ਮੈਂ "ਰਾਮ, ਰਾਮ" ਜਪਣ ਲੱਗਿਆ । ਦੈਂਤਾਂ ਨੇ ਕਿਹਾ, 'ਅਸੀਂ ਹਨੇਰੇ ਦੇ ਪਿਸ਼ਾਚ ਹਾਂ । ਅਸੀਂ ਚਾਨਣ ਵਿਚ ਵਿਖਾਈ ਨਹੀਂ ਦਿੰਦੇ ।' ਉਹਨਾਂ ਦੀ ਅਵਾਜ਼ ਅਜੀਬ ਸੀ, ਕੁੜੀਆਂ ਵਰਗੀ ਹੌਲੀ ਹੌਲੀ ਬਰੀਕ ਜੇਹੀ ।

"ਉਹ ਦੈਂਤ ਮੇਰੀ ਰਿਕਸ਼ਾ ਖਿੱਚ ਕੇ ਇੱਕ ਝਾੜੀ ਵਿਚ ਲੈ ਵੜੇ । ਉਹਨਾਂ ਨੇ ਮੇਰੇ ਹੱਥ ਤੇ ਮੂੰਹ ਘੁੱਟ ਕੇ ਬੰਨ੍ਹ ਦਿੱਤੇ ਤੇ ਮੈਨੂੰ ਰਿਕਸ਼ੇ ਵਿਚ ਬੈਠਾ ਕੇ ਦੋਵਾਂ ਜਨਾਨੀਆਂ ਨੂੰ ਲੈ ਕੇ ਹਨੇਰੇ ਵਿਚ ਗਾਇਬ ਹੋ ਗਏ । ਕੋਈ ਦੋ ਘੰਟੇ ਪਿੱਛੋਂ ਉਹ ਉਹਨਾਂ ਜਨਾਨੀਆਂ ਨੂੰ ਵਾਪਸ ਲੈ ਆਏ । ਲੈਂਪ ਦੇ ਧੁੰਦਲੇ ਚਾਨਣ ਵਿਚ ਮੈਂ ਵੇਖਿਆ ਉਹਨਾਂ ਦੋਵਾਂ ਦੇ ਪਿੰਡੇ ਉੱਤੇ ਕੋਈ ਕੱਪੜਾ ਨਹੀਂ ਸੀ । ਉਹ ਫੁੱਟ ਫੁੱਟ ਕੇ ਰੋਂਦੀਆਂ ਸਨ । ਕੁੜੀ ਤਾਂ ਵਿਚਾਰੀ ਦਰਦ ਨਾਲ ਦੂਹਰੀ ਹੁੰਦੀ ਜਾਂਦੀ ਸੀ । ਦੈਂਤਾਂ ਨੇ ਦੋਵਾਂ ਨੂੰ ਰਿਕਸ਼ੇ 'ਤੇ ਬਠਾਇਆ ਅਤੇ ਫੇਰ ਹਨੇਰੇ ਵਿਚ ਗੁੰਮ ਹੋ ਗਏ ।

'ਮੋਟੀ ਜਨਾਨੀ ਨੇ ਮੈਨੂੰ ਖੋਲ੍ਹਿਆ ਤੇ ਰੋਂਦਿਆਂ ਰੋਂਦਿਆਂ ਕਹਿਣ ਲੱਗੀ 'ਵੀਰਾ ! ਕਿਸੇ ਨੂੰ ਕੁਝ ਨਾ ਦੱਸੀਂ', ਮੇਰੀ ਧੀ ਦਾ ਵਿਆਹ ਨਹੀਂ ਹੋਣਾ ।' ਮੈਂ ਆਪਣਾ ਪਟਕਾ ਤੇ ਕਮੀਜ਼ ਉਹਨਾਂ ਨੂੰ ਤਨ ਢੱਕਣ ਲਈ ਦਿੱਤਾ । ਏਸੇ ਹਾਲਤ ਵਿਚ ਉਹਨਾਂ ਨੂੰ ਮੈਂ ਸ਼ਾਸਨਗ੍ਰਾਮ ਛੱਡ ਆਇਆ ।"

ਸ੍ਰੀ ਮਾਇਤੀ ਨੇ ਪੁੱਛਿਆ, "ਜਿਸ ਘਰੇ ਉਹਨਾਂ ਨੂੰ ਤੂੰ ਛੱਡਿਆ ਸੀ, ਉਹ ਘਰ ਮੈਨੂੰ ਵਿਖਾ ਸਕਦਾ ਹੈਂ ?"

"ਜੀ ਜਨਾਬ, "ਗੋਬਿੰਦ ਨੇ ਝੱਟ ਕਿਹਾ ।

ਕਲੂਆ, ਸੁਲੇਮਾਨ ਤੇ ਇਦਰੀਸ ਨੇ ਵੀ ਸਿਨੇਮਾ ਵੇਖਣ ਦੀਆਂ ਸ਼ੌਕੀਨ ਪੇਂਡੂ ਔਰਤਾਂ ਨਾਲ ਵਾਪਰੀਆਂ ਅਜਿ-ਹੀਆਂ ਹੀ ਘਟਨਾਵਾਂ ਦਾ ਵੇਰਵਾ ਦਿੱਤਾ । ਪਰ ਉਹ ਨਾ ਤਾਂ ਕਿਸੇ ਔਰਤ ਨੂੰ ਪਛਾਣਦੇ ਸਨ ਤੇ ਨਾ ਹੀ ਕਿਸੇ ਦਾ ਘਰ ਜਾਣਦੇ ਸਨ, ਕਿਉਂਕਿ ਦੈਂਤਾਂ ਦਾ ਸ਼ਿਕਾਰ ਹੋਈਆਂ ਔਰਤਾਂ ਨੂੰ ਪਿੰਡ ਦੇ ਬਾਹਰ ਛੱਡ ਕੇ ਵਾਪਸ ਆ ਗਏ ਸਨ ।

ਸ੍ਰੀ ਮਾਇਤੀ ਨੇ ਹੋਰ ਰਿਕਸ਼ੇ ਵਾਲਿਆਂ ਨੂੰ ਘਰ ਚਲੇ ਜਾਣ ਲਈ ਕਿਹਾ ਪਰ ਗੋਬਿੰਦ ਨੂੰ ਆਪਣੀ ਜੀਪ ਵਿਚ ਚੜ੍ਹਾ ਕੇ ਸ਼ਾਸਨਗ੍ਰਾਮ ਪਹੁੰਚ ਗਿਆ । ਜਿਸ ਘਰ ਤੱਕ ਗੋਬਿੰਦ ਮੀਂਹ ਵਾਲੀ ਰਾਤ 'ਦੈਂਤਾਂ' ਦਾ ਸ਼ਿਕਾਰ ਦੋ ਔਰਤਾਂ ਨੂੰ ਛੱਡ ਕੇ ਗਿਆ ਸੀ ਉਸ ਵਿਚ ਸਿਰਫ ਇਕ ਔਰਤ ਤੇ ਇੱਕ ਬੱਚਾ ਰਹਿੰਦੇ ਸਨ । ਉਸ ਔਰਤ ਨੇ ਆਪਣਾ ਨਾਂ ਆਰਤੀ ਮਜ਼ੂਮ-ਦਾਰ ਦੱਸਿਆ । ਉਸਦਾ ਪਤੀ ਦੂਰ ਕਿਸੇ ਸ਼ਹਿਰ ਨੌਕਰੀ ਕਰਦਾ ਸੀ । ਉਸਨੇ ਦੱਸਿਆ ਕਿ ਉਹ ਖੁਦ ਦੈਂਤ ਪ੍ਰਛਾ-ਵਿਆਂ ਦੀ ਹਵਸ ਦਾ ਸ਼ਿਕਾਰ ਹੋ ਗਈ ਸੀ । ਉਸਦਾ ਪਤਾ ਲੈਣ ਹੀ ਉਸ ਦੀ ਭੈਣ ਅਤੇ ਭਣੇਵੀਂ ਉਸ ਰਾਤ ਉਸ ਕੋਲ ਆ ਰਹੀਆਂ ਸਨ ਜਿਹੜੀਆਂ ਰਾਹ ਵਿਚ ਆਪ ਵੀ ਦੈਂਤਾਂ ਦੇ ਹੱਥੇ ਚੜ੍ਹ ਗਈਆਂ । ਆਰਤੀ ਨੇ ਦੱਸਿਆ ਕਿ ਭਾਵੇਂ ਲਾਗਲੇ ਅਤੇ ਉਸ ਪਿੰਡ ਦੀਆਂ ਅਨੇਕਾਂ ਔਰਤਾਂ ਦੈਂਤ-ਪ੍ਰਛਾਵਿਆਂ ਹੱਥੋਂ ਪੱਤ ਲੁਟਾ ਚੁੱਕੀਆਂ ਹਨ ਪਰ ਕੋਈ ਵੀ ਆਪਣੇ ਬੰਦਿਆਂ ਨੂੰ ਇਸ ਬਾਬਤ ਨਹੀਂ ਦਸਦੀ । ਪਤਾ ਲੱਗਣ ਤੇ ਆਦਮੀ ਆਪਣੀਆਂ ਪਤਨੀਆਂ ਨੂੰ ਘਰੋਂ ਕੱਢ ਸਕਦੇ ਹਨ ਤੇ ਕੁਆਰੀਆਂ ਕੁੜੀਆਂ ਦੇ ਅਣਵਿਆਹੇ ਰਹਿ ਜਾਣ ਦਾ ਡਰ ਹੈ । ਆਰਤੀ ਨੇ ਏਸ ਕਰਕੇ ਪੁਲਿਸ ਕੋਲ ਰਿਪੋਰਟ ਲਿਖ-ਵਾਉਣ ਤੋਂ ਵੀ ਨਾਂਹ ਕਰ ਦਿੱਤੀ । ਮਾਇਤੀ ਨੇ ਆਰਤੀ ਤੋਂ ਪੁੱਛਿਆ, "ਦੈਂਤ ਪ੍ਰਛਾਵਿਆਂ ਨੇ ਤੁਹਾਡੇ ਨਾਲ ਬਦਫੈਲੀ ਕੀਤੀ । ਉਹਨਾਂ ਦੇ ਅੰਗ ਵੀ ਤੁਹਾਨੂੰ ਦੈਂਤਾਂ ਵਰਗੇ ਲੱਗੇ ?" ਆਰਤੀ ਦੇਵੀ ਨੇ ਸ਼ਰਮ ਨਾਲ ਸਿਰ ਝੁਕਾਉਂਦਿਆਂ ਉੱਤਰ ਦਿੱਤਾ, "ਕਹਿ ਨਹੀਂ ਸਕਦੀ ਪਰ ਸਨ ਤਾਂ ਉਹ ਮਰਦਾਂ ਵਰਗੇ ਹੀ ।"

ਅਸਲ ਵਿਚ ਵੱਡੇ-ਵੱਡੇ ਕੱਦ-ਕਾਠ, ਬਰੀਕ ਅਜੀਬ ਅਵਾਜ਼ ਤੇ ਅੱਗ ਦੀਆਂ ਲਾਟਾਂ ਵਾਂਗ ਮੱਚਦੀਆਂ ਅੱਖਾਂ ਹੋਣ ਕਰਕੇ, ਦੈਂਤ-ਪ੍ਰਛਾਵਿਆਂ ਦੀ ਹਵਸ ਦਾ ਸ਼ਿਕਾਰ ਹੋਈਆਂ ਔਰਤਾਂ ਉਹਨਾਂ ਨੂੰ ਅਲੌਕਿਕ ਦਾਨਵ ਹੀ ਸਮਝਦੀਆਂ ਸਨ । ਕਿਸੇ ਭੂਤ,ਪ੍ਰੇਤ, ਦੈਂਤ ਪਿਸ਼ਾਚ ਆਦਿ ਵਿਚ ਵਿਸ਼ਵਾਸ ਨਾ ਰੱਖਣ ਵਾਲੇ ਸ੍ਰੀ ਮਾਇਤੀ ਨੂੰ ਦਾਲ ਵਿਚ ਕਾਲਾ ਨਜ਼ਰ ਆਉਂਦਾ ਸੀ । ਉਹਨਾਂ ਨੇ ਇਹਨਾਂ ਦੈਂਤ ਰੂਪੀ-ਬਦਮਾਸ਼ਾਂ



ਦਾ ਪਰਦਾ ਫਾਸ਼ ਕਰਨ ਲਈ ਸਥਾਨਕ ਐਸ. ਡੀ. ਓ. ਅਤੇ ਬੀ. ਡੀ. ਓ. ਦਾ ਸਾਥ ਮੰਗਿਆ । ਸਥਾਨਕ ਅਧਿਕਾਰੀ ਖੁਦ ਡਰੇ ਹੋਏ ਸਨ ਪਰ ਉਹਨਾਂ ਨੂੰ ਮਾਇਤੀ ਦੇ ਦਿਲੋ ਦਿਮਾਗ ਉਤੇ ਭਰੋਸਾ ਹੋ ਗਿਆ ਸੀ । ਉਹਨਾਂ ਨੇ ਪੂਰਾ ਸਾਥ ਦੇਣ ਦਾ ਵਚਨ ਦਿੱਤਾ । ਪਰ ਕਿਸੇ ਕਿਸਮ ਦੀ ਕਾਰਵਾਈ ਕਰਨ ਤੋਂ ਪਹਿਲਾਂ ਐਫ. ਆਈ. ਆਰ. ਦਰਜ ਹੋਣੀ ਜ਼ਰੂਰੀ ਸੀ । ਮਾਇਤੀ ਏਸ ਸੋਚ ਵਿਚ ਚਿੰਤਤ ਸਨ ਕਿ ਅਚਾਨਕ ਇਕ ਇਸਤਰੀ ਨੇ ਥਾਣੇ ਵਿਚ ਪ੍ਰਵੇਸ਼ ਕੀਤਾ । ਸ੍ਰੀ ਮਾਇਤੀ ਦੇ ਪੁੱਛਣ ਤੇ ਉਸ ਔਰਤ ਨੇ ਦੱਸਿਆ ਕਿ ਉਹ ਦੈਂਤ ਪ੍ਰਛਾਵਿਆਂ ਦੀ ਹਵਸ ਦੀ ਸ਼ਿਕਾਰ ਹੋ ਗਈ ਹੈ । ਉਹ ਉਹਨਾਂ ਵਿਰੁੱਧ ਰਿਪੋਰਟ ਦਰਜ ਕਰਵਾਉਣ ਆਈ ਹੈ । ਉਸ ਔਰਤ ਨੇ ਰਿਪੋਰਟ ਲਿਖਵਾਈ, "ਰਾਤ 3 ਸਤੰਬਰ, 1983, ਦਿਨ ਸ਼ਨੀਵਾਰ, ਗੀਤਾ ਘੋਸ਼, ਪਤੀ ਦਾ ਨਾਂ ਸ੍ਰੀ ਹਰਿੰਦਰ ਨਾਥ ਘੋਸ਼, ਉਮਰ 33 ਸਾਲ, ਪਿੰਡ ਸਿਮੁਲੀਆਂ..... ।" ਉਹ ਔਰਤ ਰਿਪੋਰਟ ਲਿਖਵਾਉਂਦੀ ਗਈ" ਸ੍ਰੀ ਕ੍ਰਿਸ਼ਨ ਟਾਕੀਜ਼ ਵਿਚੋਂ ਸਿਨੇਮਾ ਦੇਖ ਕੇ ਮੈਂ ਅਤੇ ਮੇਰੀਆਂ ਚਾਰ ਪੰਜ ਗਵਾਂ-ਢਣਾਂ ਪਿੰਡ ਵਾਪਸ ਆ ਰਹੀਆਂ ਸਾਂ । ਰਾਤ ਦੇ ਸਾਢੇ ਦਸ ਵਜੇ ਸਨ । ਅਸੀਂ ਅਉਂਦੀ ਇਕ ਆਟੋ-ਰਿਕਸ਼ਾ ਤੇ ਸਵਾਰ ਹੋ ਗਈਆਂ । ਰਾਤ ਦੇ ਗਿਆਰਾਂ ਵਜੇ ਦੇ ਕਰੀਬ ਜਦੋਂ ਸਾਡਾ ਰਿਕਸ਼ਾ ਦਿਗਬੇਰੀਆ ਪਿੰਡ ਕੋਲ ਪਹੁੰਚਿਆ ਤਾਂ ਚਾਣਚਕ ਕਈ ਦਿਓ-ਕੱਦ ਪ੍ਰਛਾਵੇਂ ਪ੍ਰਗਟ ਹੋ ਗਏ । ਉਹ ਸਾਨੂੰ ਰੋਂਦੀਆਂ-ਪਿਟਦੀਆਂ ਨੂੰ ਘੜੀਸ ਕੇ ਨੇੜੇ ਹੀ ਇਕ ਬਗੀਚੇ ਵਿਚ ਲੈ ਗਏ । ਉਹਨਾਂ ਦੈਂਤਾਂ ਨੇ ਸਾਡੀ ਮਰਜੀ ਦੇ ਖਿਲਾਫ ਸਾਡੇ ਨਾਲ ਜਬਰਦਸਤੀ ਕੀਤੀ । ਉਹਨਾਂ ਨੂੰ ਰੋਕਣ ਦੀ ਸਾਡੀ ਹਰ ਕੋਸ਼ਿਸ਼ ਨਾਕਾਮ ਰਹੀ । ਉਹਨਾਂ ਨੇ ਸਾਡੇ ਸਾਰੇ ਕਪੜੇ ਲਾਹ ਦਿੱਤੇ । ਸਾਨੂੰ ਸਾਡੀਆਂ ਸਾੜੀਆਂ, ਪੇਟੀਕੋਟ, ਬਲਾਊਜ਼, ਅੰਗੀਆਂ ਕੁਝ ਵੀ ਵਾਪਸ ਨਹੀਂ ਮਿਲਿਆ । ਰਾਤ ਨੂੰ ਕਰੀਬ ਬਾਰਾਂ ਵਜੇ ਸਾਨੂੰ ਉਸੇ ਹਾਲਤ ਵਿਚ ਦੈਂਤ ਨੇ ਇਕ ਮੈਟਾਡੋਰ ਨੂੰ ਸੜਕ ਉਤੇ ਰੋਕ ਕੇ ਉਸ ਵਿਚ ਚੜ੍ਹਾ ਦਿੱਤਾ । ਮੈਟਾਡੋਰ ਦੇ ਡਰਾਈਵਰ ਨੇ ਸਾਨੂੰ ਸ਼ੋਨਪੁਕਰ ਪਿੰਡ ਨੇੜੇ ਉਤਾਰ ਦਿੱਤਾ । ਸਾਨੂੰ ਉਸੇ ਹਾਲਤ ਵਿਚ ਤੁਰ ਕੇ ਘਰ ਵਾਪਸ ਜਾਣਾ ਪਿਆ । ਸ਼ਰਮ ਦੇ ਮਾਰੇ ਅਸੀਂ ਕਿਸੇ ਨੂੰ ਕੁਝ ਨਹੀਂ ਦਸਿਆ, ਮੈਥੋਂ ਬਿਨਾਂ ਸਾਰੀਆਂ ਕੁੜੀਆਂ ਕੁਆਰੀਆਂ ਸਨ ।"

ਐਫ. ਆਈ. ਆਰ. ਲਿਖਵਾਉਣ ਤੋਂ ਬਾਦ ਗੀਤਾ ਦੇਵੀ ਚਲੀ ਗਈ । ਕ੍ਰਿਸ਼ਨ ਲਾਲ ਮਾਇਤੀ ਨੇ ਦੈਂਤ-ਪ੍ਰਛਾ-ਵਿਆਂ ਨੂੰ ਰੰਗੇ ਹੱਥੀਂ ਫੜਨ ਦੀ ਯੋਜਨਾ ਬਣਾਈ ।

ਉਸੇ ਰਾਤ ਰੇਲਵੇ ਸਟੇਸ਼ਨ ਤੋਂ ਲੋਕਲ ਟਰੇਨ ਤੇ ਆਉਣ ਤੋਂ ਬਾਦ ਇਕ ਰਿਕਸ਼ਾ ਸੀਟੀਆਂ ਵਜਾਉਂਦੀ ਹੋਈ ਬਾਦੂ ਰੋਡ ਵੱਲ ਵਧਣ ਲੱਗੀ । ਦਿਗਬੇਰੀਆਂ ਪਿੰਡ ਦੇ ਨੇੜੇ ਅੱਖਾਂ ਵਿਚੋਂ ਅੱਗ ਵਰ੍ਹਾਉਂਦੇ ਦਿਓ-ਕੱਦ ਪ੍ਰਛਾਵਿਆਂ ਨੇ ਰਿਕਸ਼ਾ ਨੂੰ ਰੋਕ ਲਿਆ । ਰਿਕਸ਼ੇ ਵਾਲਾ ਕੰਬਣ ਲੱਗ ਪਿਆ । ਅਚਾਨਕ ਟਾਰਚ ਦੀ ਤੇਜ਼ ਰੋਸ਼ਨੀ ਜਗ ਪਈ । ਸੜਕ ਦੇ ਦੋਵਾਂ ਪਾਸਿਆਂ ਤੋਂ ਦੈਂਤ-ਪ੍ਰਛਾਵਿਆਂ ਉੱਤੇ ਡਾਂਗਾਂ ਦੇ ਵਾਰ ਹੋਣ ਲਗ ਪਏ । ਪਰ ਕੋਈ ਪੰਦਰਾਂ ਫੁੱਟ ਉੱਚੇ ਇਹਨਾਂ ਅਕਾਰਾਂ ਉੱਤੇ ਡਾਂਗਾਂ ਦਾ ਕੋਈ ਅਸਰ ਹੀ ਨਾ ਹੋਇਆ, ਸਗੋਂ ਦੈਂਤਾਂ ਨੇ ਡਾਂਗਾਂ ਮਾਰਨ ਵਾਲਿਆਂ ਨੂੰ ਭਜਾ ਦਿੱਤਾ ।

"ਹਾਲਟ !" ਕ੍ਰਿਸ਼ਨ ਲਾਲ ਮਾਇਤੀ ਨੇ ਚੀਕ ਕੇ ਕਿਹਾ, "ਜੇ ਜ਼ਰਾ ਵੀ ਹਿੱਲਣ ਦੀ ਕੋਸ਼ਿਸ਼ ਕੀਤੀ ਤਾਂ ਗੋਲੀਆਂ ਨਾਲ ਛਲਨੀ ਕਰ ਦੂੰ । ਮੇਰਾ ਨਾਉਂ ਕ੍ਰਿਸ਼ਨ ਲਾਲ ਮਾਇਤੀ ਹੈ ।"

ਦੈਂਤ ਹਿੱਲੇ ਨਹੀਂ । ਮਾਇਤੀ ਨੇ ਸੀਟੀ ਵਜਾਈ । ਤੁਰੰਤ ਅੱਠ-ਦਸ ਸਿਪਾਹੀਆਂ ਸਮੇਤ ਸਬ-ਇੰਸਪੈਕਟਰ ਘਟਨਾ ਸਥਾਨ ਤੇ ਪਹੁੰਚ ਗਏ । ਸਾਰਾ ਇਲਾਕਾ ਪੈਟ੍ਰੋਮੈਕਸ ਦੀ ਰੋਸ਼ਨੀ ਨਾਲ ਜਗਮਗਾ ਉੱਠਿਆ ।

ਸ੍ਰੀ ਮਾਇਤੀ ਨੇ ਦੈਂਤਾਂ ਨੂੰ ਹੁਕਮ ਦਿੱਤਾ, "ਆਹ ਲੱਕੜ ਦੀਆਂ ਨਕਲੀ ਲੱਤਾਂ ਖੋਲ ਦਿਓ ਤੇ ਮੁਖੌਟੇ ਵੀ ਲਾਹ ਦਿਓ ।"

ਨਕਲੀ ਲੱਤਾਂ ਅੱਡ ਹੁੰਦਿਆਂ ਹੀ ਦੈਂਤ ਔਸਤ ਕੱਦ ਦੇ ਬੰਦੇ ਰਹਿ ਗਏ । ਮੁਖੌਟੇ ਲਾਹ ਦਿੱਤੇ ਜਾਣ ਤੇ ਉਹ ਉਸ ਇਲਾਕੇ ਦੇ ਬੰਦੇ ਹੀ ਸਾਬਤ ਹੋਏ । ਮੁਖੌਟੇ ਚੁੱਕ ਕੇ ਐਸ. ਡੀ. ਐਮ. ਸ੍ਰੀ ਵਿਸਵਾਸ ਨੇ ਕਿਹਾ, "ਵੇਖੋ, ਮਿਸਟਰ ਮਾਇਤੀ, ਮੁਖੌਟਿਆਂ ਉੱਤੇ ਫਾਸਫੋਰਸ ਨਾਲ ਅੱਖਾਂ ਦੇ ਚਿੱਤਰ ਬਣਾਏ ਹੋਏ ਹਨ । ਏਸੇ ਕਰਕੇ ਇਹਨਾ ਦੀਆਂ ਅੱਖਾਂ ਮਸ਼ਾਲਾਂ ਵਾਂਗ ਦਗ-ਦੀਆਂ ਲਗਦੀਆਂ ਸਨ ।' ਸ੍ਰੀ ਮਾਇਤੀ ਨੇ ਉਹਨਾਂ ਨੌਜਵਾਨਾਂ ਤੋਂ ਪੁੱਛਿਆ, "ਤੁਸੀਂ ਕੌਣ ਹੋ ? ਆਪਣੇ ਆਪਣੇ ਨਾਂ ਦੱਸੋ ।" ਨੌਜਵਾਨਾਂ ਨੇ ਉੱਤਰ ਦਿੱਤਾ, "ਕਾਲੂ ਸ਼ੇਖ...ਸ਼ਕੂਰ ਅਲੀ ...ਮਾਜਿਦ...ਦੁਲਾਲ ਅਲੀ ।"

ਹੱਥਕੜੀਆਂ ਲਾ ਕੇ ਉਹਨਾਂ ਅਖੌਤੀ ਦੈਂਤਾਂ ਨੂੰ ਥਾਣੇ ਲਿਆਂਦਾ ਗਿਆ । ਪੁਛ-ਗਿੱਛ ਤੋਂ ਪਤਾ ਲੱਗਾ ਕਿ ਉਹਨਾਂ ਨੌਜਵਾਨਾਂ ਨੇ ਹੁਣ ਤਕ 110 ਔਰਤਾਂ ਨਾਲ ਆਪਣਾ ਮੂੰਹ ਕਾਲਾ ਕੀਤਾ ਸੀ । ਉਹ ਉਹਨਾਂ ਔਰਤਾਂ ਵਿਚੋਂ ਕਿਸੇ ਇਕ ਨੂੰ ਵੀ ਪਛਾਣ ਨਹੀਂ ਸਨ ਸਕਦੇ । ਰਿਕਸ਼ੇ ਵਾਲੇ ਨੂੰ ਬੁਲਾ ਕੇ ਕ੍ਰਿਸ਼ਣ ਲਾਲ ਮਾਇਤੀ ਨੇ ਮਾਮਲਾ ਦਰਜ ਕਰ

ਲਿਆ ਅਤੇ ਦਫਾ 376/34 ਆਈ. ਪੀ. ਸੀ. ਅਧੀਨ ਮੁਜ਼ਰਮਾਂ ਦਾ ਚਲਾਨ ਕਰ ਦਿੱਤਾ।

ਇਉਂ ਬਾਦੂ ਰੋਡ ਦੇ ਇਹਨਾਂ ਦੈਂਤ-ਪ੍ਰਛਾਵਿਆਂ ਦਾ ਦਾ ਰਹੱਸ ਖੁੱਲ੍ਹਿਆ ਤੇ ਉਹਨਾਂ ਦਾ ਆਤੰਕ ਖਤਮ ਹੋਇਆ। ×

("ਮਨੋਹਰ ਕਹਾਣੀਆਂ" ਵਿਚੋਂ ਅਨੁਵਾਦਿਤ 'ਤੇ ਸੰਖਿਪਤ)

---

ਸੰਪਾਦਕੀ ਦੀ ਬਾਕੀ—

ਦੀ ਇਜ਼ਾਜਤ ਨਾ ਹੋਣੀ ਆਦਿ ਉਸਦੀ ਜ਼ਿੰਦਗੀ ਦੇ ਪਹਿਲੂ ਹੋ ਜਾਂਦੇ ਹਨ। ਅਜਿਹੀ ਹਾਲਤ ਵਿੱਚ ਕੋਈ ਲੜਕੀ ਆਉਣ ਵਾਲੀ ਨਰਕੀ ਜ਼ਿੰਦਗੀ ਦਾ ਦੁਖਾਂਤ ਸੋਚ ਕੇ ਤਿਲ ਤਿਲ ਮਰਨ ਨਾਲੋਂ ਤੁਰੰਤ 'ਸਤੀ' ਹੋਣਾ ਚੁਣ ਸਕਦੀ ਹੈ।

ਇਸ ਸਮੱਸਿਆ ਦੇ ਹੋਰ ਅੱਗੇ ਜਾਈਏ ਤਾਂ ਪਤਾ ਚਲਦਾ ਹੈ ਕਿ ਰੂਪ ਕੰਵਰ ਨੂੰ ਸਤੀ ਲਈ ਮਜਬੂਰ ਕਰਨ ਪਿਛੇ ਸੌਹਰੇ ਘਰ ਨੂੰ ਫੋਕੀ ਮਾਨ-ਪ੍ਰਤਿਸ਼ਠਤਾ ਮਿਲਣ ਤੇ ਹੋਰ ਵਧੇਰੇ ਆਰਥਿਕ ਲਾਭ ਪਏ ਸਨ। ਉਨ੍ਹਾਂ ਨੂੰ ਡਰ ਸੀ ਕਿ ਰੂਪ ਕੰਵਰ ਦੇ ਜ਼ਿੰਦਾ ਰਹਿਣ ਦੀ ਹਾਲਤ ਵਿਚ ਉਸਦੇ ਪੇਕੇ ਦਾਜ ਵਾਪਸ ਲਿਜਾ ਸਕਦੇ ਹਨ। ਦੂਜਾ ਸਤੀ ਮੰਦਰ ਦੇ ਨਾਮ ਤੇ ਲੱਖਾਂ ਰੁਪਏ ਦਾ ਇਕੱਠਾ ਹੋਣਾ ਵੀ ਹੈ। ਇਹ ਸਾਰਾ ਕੁਝ ਧਰਮ ਦੇ ਨਾਮ ਉਤੇ ਹੋਇਆ ਅਤੇ ਔਰਤ ਦੀ ਦੂਹਰੀ ਗੁਲਾਮੀ ਵੱਲ ਸੰਕੇਤ ਕਰਦਾ ਹੈ। ਇਸਦੀਆਂ ਹੱਦਾਂ ਸਾਡੇ ਸਮਾਜਿਕ-ਸਭਿਆਚਾਰਕ ਤਾਣੇ ਪੇਟੇ ਵਿੱਚ ਉਲਝੀਆਂ ਪਈਆ ਹਨ। ਸਿਆਸੀ ਲੀਡਰਾਂ ਵਲੋਂ ਲੋਕਾਂ ਦੇ ਭੜਕੇ ਜਾਂ ਭੜਕਾਏ ਧਾਰਮਿਕ ਜਜ਼ਬਿਆਂ ਨੂੰ ਆਪਣੇ ਹੱਕ ਵਿਚ ਵਰਤਣ ਦੀਆ ਕਮੀਨੀਆਂ ਕੋਸ਼ਿਸ਼ਾ ਇਸ ਮਸਲੇ ਨੂੰ ਹੋਰ ਗੰਭੀਰ ਬਣਾਉਂਦੀਆਂ ਹਨ।

ਇਸ ਸਾਰੀ ਸੋਚ ਵਿਚਾਰ ਤੋਂ ਸਪਸ਼ਟ ਹੁੰਦਾ ਹੈ ਕਿ ਮੱਧਯੁਗੀ ਰਸਮਾਂ ਦੀ ਪੁਨਰ-ਸੁਰਜੀਤੀ, ਦਾਜ ਦੀ ਸਮੱਸਿਆ ਔਰਤ ਦੀ ਗੁਲਾਮੀ ਦਾ ਕਾਇਮ ਰਹਿਣਾ, ਹਾਕਮ ਜਮਾਤਾਂ ਦਾ ਸਿਆਸੀ ਰੋਲ ਅਤੇ ਆਰਥਿਕ ਸਮੱਸਿਆਵਾਂ ਨੂੰ ਅਸੀਂ ਅੱਡ ਅੱਡ ਨਹੀਂ ਵਿਚਾਰ ਸਕਦੇ, ਸਗੋਂ ਇਕ ਦੂਜੇ ਨਾਲ ਅੰਤਰ ਸੰਬੰਧਿਤ ਹਨ। ਅਸੀਂ ਇਸ ਸਤੀ ਦੀ ਘਟਨਾ ਨੂੰ ਅਤੇ ਹੋਰ ਅਜਿਹੀਆਂ ਘਟਨਾਵਾਂ ਨੂੰ ਸਾਡੇ ਆਰਥਿਕ ਢਾਂਚੇ ਅਤੇ ਇਸ ਉਪਰ ਉਸਰੇ ਸਮਾਜਿਕ ਸਭਿਆਚਾਰਕ ਚੌਖਟੇ ਵਿਚ ਵਿਚਾਰ ਕੇ ਹੀ ਉਸਦੇ ਮੂਲ ਕਾਰਨ ਖੋਜ਼ ਸਕਦੇ ਹਾਂ। ਅਤੇ ਇਹਨਾਂ ਮੂਲ ਕਾਰਣਾਂ ਨੂੰ ਦੂਰ ਕਰਨ ਲਈ ਅਮਲ ਕਰਕੇ ਹੀ ਕੋਈ ਸਾਰਥਿਕ ਕਦਮ ਪੁੱਟ ਸਕਦੇ ਹਾਂ।

# ਪੁਜਾਰੀ ਅਤੇ ਨੈਤਿਕਤਾ

ਲਾਲਾ ਹਰਦਿਆਲ

ਪੁਜਾਰੀ ਸਾਨੂੰ ਬਾਹਰੀ ਤੌਰ ਤੇ ਸਦਾਚਾਰੀ ਲੱਗਣਾ ਹੀ ਸਿਖਾਉਂਦੇ ਹਨ ਕਿਉਂਕਿ ਸਦਾਚਾਰੀ ਬਣਨ ਨਾਲੋਂ ਨਜ਼ਰ ਆਉਣਾ ਬਹੁਤ ਸੌਖਾ ਹੈ। ਅਜਿਹੀ ਦੰਭੀ ਪਵਿਤਰਤਾ ਸਾਡੇ ਨੈਤਿਕ ਵਿਕਾਸ ਦੇ ਰਾਹ ਵਿੱਚ ਗੰਭੀਰ ਰੁਕਾਵਟ ਬਣਦੀ ਹੈ। ਬਹੁਤ ਸਾਰੇ ਲੋਕਾਂ ਦਾ ਵਿਸ਼ਵਾਸ਼ ਹੁੰਦਾ ਹੈ ਕਿ ਕੁਝ ਖਾਸ ਤਰਾਂ ਦੀਆਂ ਰਸਮਾਂ ਦੀ ਅਦਾਇਗੀ ਨਾਲ ਉਹ ਨਰਕ ਦੀ ਸਜ਼ਾ ਤੋਂ ਬਚ ਜਾਣਗੇ ਜਾਂ ਉਹਨਾਂ ਨੂੰ ਪਦਾਰਥਕ ਖੁਸ਼ਹਾਲੀ ਪ੍ਰਾਪਤ ਹੋਵੇਗੀ। ਅਜਿਹੀਆਂ ਡਰਾਮੇਬਾਜ਼ੀਆਂ ਤੇ ਹਾਸੋਹੀਣੀਆਂ ਰਸਮਾਂ ਅਦਾ ਕਰਵਾਉਣ ਲਈ ਪੁਜਾਰੀਆਂ ਨੂੰ ਫੀਸ ਦਿੱਤੀ ਜਾਂਦੀ ਹੈ। ਕਿਸੇ ਨੂੰ ਕੁਝ ਮਿਲੇ ਜਾਂ ਨਾ ਮਿਲੇ, ਪੁਜਾਰੀ ਨੂੰ ਹਰ ਹਾਲ ਵਿਚ ਲਾਭ ਹੀ ਹੁੰਦਾ ਹੈ। ਸਾਨੂੰ ਇਸ ਤਰ੍ਹਾਂ ਦੀ ਧੋਖੇਬਾਜ਼ੀ ਦੀ ਡੱਟ ਕੇ ਵਿਰੋਧਤਾ ਕਰਨੀ ਚਾਹੀਦੀ ਹੈ।

......ਪੁਜਾਰੀਆਂ ਨੇ ਸਵਰਗ ਦਾ ਲਾਰਾ ਲਾ ਕੇ ਭੋਲੇ ਭਾਲੇ ਸ਼ਰਧਾਲੂਆਂ ਨੂੰ ਲੁਟਿਆ ਹੈ। ਹੋ ਸਕਦਾ ਹੈ ਉਹ ਖੁਦ ਵੀ ਭੁਲੇਖੇ ਵਿਚ ਹੋਣ, ਪਰ ਉਨ੍ਹਾਂ ਨੇ ਇਸ ਭੁਲੇਖੇ ਤੋਂ ਹਮੇਸ਼ਾਂ ਲਾਭ ਹੀ ਉਠਾਇਆ ਹੈ। ਨਰਕ ਦੇ ਖੌਂਫ ਨੇ ਮਨੁੱਖ ਦੀਆਂ ਅੱਖਾਂ ਵਿਚੋਂ ਖਾਰੇ ਪਾਣੀ ਦੇ ਸਮੁੰਦਰਾਂ ਨਾਲੋਂ ਵੱਧ ਅੱਥਰੂ ਵਹਾਏ ਹਨ। ਜਿੰਨੀ ਦੌਲਤ ਸਪੇਨੀ ਲੋਕਾਂ ਨੇ ਅਮਰੀਕਾ ਵਿਚੋਂ ਜਾਂ ਮਹਿਮੂਦ ਗਜ਼ਨਵੀ ਨੇ ਭਾਰਤ ਵਿਚੋਂ ਲੁੱਟੀ ਉਸ ਤੋਂ ਕਿਤੇ ਵੱਧ ਪੁਜਾਰੀਆਂ ਨੇ ਮੁਕਤੀ ਦੇ ਸਬਜ਼-ਬਾਗ ਦਿਖਾ ਕੇ ਲੋਕਾਂ ਤੋਂ ਲੁੱਟੀ ਹੈ। ਨੈਤਿਕ ਅਸੂਲਾਂ ਦਾ ਵਪਾਰ ਕੀਤਾ ਜਾਂਦਾ ਹੈ, ਹਰ ਗਿਰਜੇ ਨੂੰ ਬੀਮਾ ਕੰਪਨੀ ਬਣਾ ਕੇ ਸਦਾਚਾਰ ਨੂੰ ਸਦੀਵੀ ਨਰਕ ਤੋਂ ਬਚਣ ਲਈ ਬੀਮੇ ਦੀ ਕਿਸ਼ਤ ਸਮਝਿਆ ਜਾਂਦਾ ਹੈ। ਰੂਸ ਦੇ ਇਕ ਧੋਖੇਬਾਜ਼ ਨੇ ਤਾਂ ਗਰੀਬ ਕਿਸਾਨਾਂ ਨੂੰ 15 ਰੂਪੈ ਪ੍ਰਤੀ ਆਦਮੀ ਦੇ ਹਿਸਾਬ ਨਾਲ ਸਵਰਗ ਦੀਆਂ ਟਿਕਟਾਂ ਵੀ ਸੱਚਮੁੱਚ ਹੀ ਵੇਚੀਆਂ। ਆਰਤੀਆਂ, ਅਰਦਾਸਾਂ ਤੇ ਮੁਰਦਿਆਂ ਨੂੰ ਭੇਜੇ ਜਾਣ ਵਾਲੇ ਤੋਹਫੇ ਅੱਜ ਵੀ ਦੁਨੀਆਂ ਦੇ ਹਰ ਮੁਲਕ ਵਿਚ ਪੁਜਾਰੀਆਂ ਦੀ ਜੁੰਡਲੀ ਲਈ ਕਮਾਈ ਦਾ ਸਥਾਈ ਸੋਮਾ ਹਨ।

(Hints for Self-Culture ਵਿਚੋਂ)



# ਪੁਸਤਕ : ਬਾਤਾਂ ਦਿਲ ਦਿਮਾਗ ਦੀਆਂ

ਲੇਖਕ · ਨਿਕੋਲਾਈ ਅਮੋਸੋਵ

ਪ੍ਰਕਾਸ਼ਨ : ਰਾਦੂਗਾ ਪ੍ਰਕਾਸ਼ਕ ਮਾਸਕੋ

ਪੰਜਾਬੀ ਵਿਚ ਮੌਲਿਕ ਵਿਗਿਆਨਕ ਗਲਪ ਦੀ ਅਣਹੋਂਦ ਹੈ ਅਤੇ ਅਨੁਵਾਦਿਤ ਵਿਗਿਆਨਕ ਗਲਪ ਵੀ ਕੋਈ ਬਹੁਤਾ ਨਹੀਂ ਹੈ। ਪੰਜਾਬੀ ਵਿਚ ਇਸ ਪਾਸੇ ਕੁਝ ਸਰਕਾਰੀ ਤੇ ਅਰਧ-ਸਰਕਾਰੀ ਯਤਨ ਹੋਏ ਜ਼ਰੂਰ ਹਨ। ਪਰ ਉਚ ਕੋਟੀ ਦੀਆਂ ਪੁਸਤਕਾਂ ਦਾ ਅਭਾਵ ਹੀ ਹੈ। ਸੋਵੀਅਤ ਯੂਨੀਵਨ ਦੇ ਵਿਦੇਸ਼ੀ ਭਾਸ਼ਾਵਾਂ ਪ੍ਰਕਾਸ਼ਨ ਵਿਭਾਗ ਨੇ ਕੁਝ ਵਿਗਿਆਨਕ ਗਲਪ ਦੀਆਂ ਪੁਸਤਕਾਂ ਪੰਜਾਬੀ ਪਾਠਕਾਂ ਦੇ ਨਜ਼ਰ ਕੀਤੀਆਂ ਹਨ। ਇਸੇ ਲੜੀ ਦੀ ਪੁਸਤਕ 'ਬਾਤਾਂ ਦਿਲ ਦਿਮਾਂਗ ਦੀਆਂ' ਦਾ ਸਿਰਲੇਖ ਨਾ ਤਾਂ ਇਸ ਦੇ ਵਿਗਿਆਨਕ ਪੁਸਤਕ ਹੋਣ ਬਾਰੇ ਇਸ਼ਾਰਾ ਕਰਦਾ ਹੈ ਅਤੇ ਨਾ ਹੀ ਇਸ ਦੇ ਗਾਲਪਨਿਕ ਕ੍ਰਿਤ ਹੋਣ ਬਾਰੇ, ਪਰ ਇਹ ਸੱਚ ਹੈ ਕਿ ਇਸ ਪੁਸਤਕ ਵਿਚ ਸੋਵੀਅਤ ਯੂਨੀਅਨ ਦੇ ਸੰਸਾਰ ਪ੍ਰਸਿੱਧ ਦਿਲ ਦੇ ਸਰਜਨ 'ਨਿਕੋਲਾਈ ਅਮੋਸੋਵ' ਨੇ ਆਪਣੀ ਨਿਜੀ ਜ਼ਿੰਦਗੀ ਦੇ ਵਿਗਿਆਨਕ ਅਨੁਭਵਾਂ ਨੂੰ ਗਲਪ ਰੂਪ ਵਿਚ ਪ੍ਰਗਟਾਇਆ ਹੈ।

ਇਸ ਪੁਸਤਕ ਵਿਚ ਲੇਖਕ ਉਹਨਾਂ ਮੂਲ-ਸਮੱਸਿਆਵਾਂ ਨੂੰ ਲੈਂਦਾਂ ਹੈ, ਜਿੰਨ੍ਹਾ ਦਾ ਸਾਹਮਣਾ ਕੁਦਰਤ ਦੀਆਂ ਤਬਾਹਕੁਲ ਸ਼ਕਤੀਆਂ ਵਿਰੁੱਧ ਸੰਘਰਸ਼ ਕਰਨ ਵਾਲੇ ਅਤੇ ਮਨੁੱਖੀ ਸੰਭਾਵਨਾਵਾਂ ਨੂੰ ਵਿਸ਼ਾਲ ਕਰਨ ਵਾਲੇ ਹਰ ਵਿਅਕਤੀ ਨੂੰ ਆਉਂਦੀਆਂ ਹਨ। ਨਾਵਲ ਦੀਆਂ ਘਟਨਾਵਾਂ ਕੁਝ ਇਸ ਪ੍ਰਕਾਰ ਹਨ ਕਿ 'ਨਿਕੋਲਾਈ ਅਮੋਸੋਵ' ਨੂੰ ਦਿਲ ਦੇ ਉਹ ਖਤਰਨਾਕ ਆਪਰੇਸ਼ਨ ਕਰਨੇ ਪੈਂਦੇ ਹਨ, ਜਿਨ੍ਹਾਂ ਵਿਚ ਸਫਲਤਾ ਦੀ ਕੋਈ ਬਹੁਤੀ ਆਸ ਨਹੀਂ ਹੁੰਦੀ ਅਤੇ ਉਹ ਮਹਿਜ਼ ਤਜ਼ਰਬਾ ਸਾਬਤ ਹੋ ਸਕਦੇ ਹਨ। ਅਤੇ ਉਹ ਮਾਨਵੀ ਸੰਵੇਦਨਾਵਾਂ ਨਾਲ ਭਰਪੂਰ ਦਿਲ ਰਖਦਾ ਹੋਣ ਕਰਕੇ ਭਾਵੁਕ ਪੱਧਰ ਤੇ ਜਿਉਂਦੇ ਮਨੁੱਖਾਂ ਤੇ ਅਜਿਹੇ ਤਜ਼ਰਬੇ ਕਰਨ ਤੋਂ ਕੰਨੀ ਕਤਰਾਉਂਦਾ ਹੈ। ਪਰ ਜਦੋਂ ਉਹ ਇਸੇ ਮਸਲੇ ਨੂੰ ਬੌਧਿਕ ਪੱਧਰ ਤੇ ਸੋਚਦਾ ਹੈ ਤਾਂ ਮਸਲਾ ਦੂਜਾ ਰੁੱਖ ਅਖਤਿਆਰ ਕਰ ਜਾਂਦਾ ਹੈ ਕਿ ਭਵਿੱਖ ਵਿਚ ਮਨੁੱਖੀ ਜ਼ਿੰਦਗੀਆਂ ਨੂੰ ਬਚਾਉਣ ਲਈ ਤਜ਼ਰਬੇ ਕਰਨੇ ਵੀ ਜ਼ਰੂਰੀ ਹਨ ਅਤੇ ਇਨ੍ਹਾ ਤੋਂ ਬਚਿਆ ਨਹੀਂ ਜਾ ਸਕਦਾ (ਕਿਉਂਕਿ ਜੇ ਇਹ ਤਜ਼ਰਬੇ 'ਨਿਕੋਲਾਈ ਅਮੋਸੋਵ' ਨਾ ਕਰੇ ਤਾਂ ਕਿਸੇ ਹੋਰ ਨੂੰ ਕਰਨੇ ਪੈਣਗੇ) ਇਸ ਦੇ ਨਾਲ ਹੀ ਤਜ਼ਰਬੇ ਅਧੀਨ ਆਉਣ ਵਾਲੇ ਮਰੀਜ਼ਾਂ ਦਾ ਜੇ ਅਪਰੇਸ਼ਨ ਨਾ ਕੀਤਾ ਜਾਏ ਤਾਂ ਵੀ ਉਨ੍ਹਾਂ ਮਰ ਤਾਂ ਜਾਣਾ ਹੀ ਹੁੰਦਾ ਹੈ, ਜਦੋਂ ਕਿ ਮਨੁੱਖੀ ਜ਼ਿੰਦਗੀ ਨੂੰ ਬਚਾਉਣ ਲਈ ਡਾਕਟਰਾਂ ਦੀ ਸੰਗਠਿਤ ਟੀਮ ਵਲੋਂ ਕੀਤੀ ਜਾਂਦੀ ਨਿਰੰਤਰ ਜੱਦੋ-ਜਹਿਦ ਪਾਠਕਾਂ ਦਾ ਮਾਨਵਤਾ ਵਿਚ ਯਕੀਨ ਬੰਨ੍ਹਾਉਂਦੀ ਹੈ।

ਇਸ ਮੂਲ ਸਮੱਸਿਆ ਦੇ ਨਾਲੋਂ ਨਾਲ ਹੀ ਲੇਖਕ ਨੇ ਨਵੇਂ ਵਿਸ਼ੇ 'ਸਾਈਬਰਨੈਟਿਕਸ' ਨਾਲ ਜਾਣ-ਪਛਾਣ ਕਰਾਈ ਹੈ। ਲੇਖਕ ਆਪਣੀਆਂ ਕੋਮਲ ਭਾਵਨਾਵਾਂ (ਜਿਹੜੀਆਂ ਉਸ ਦੇ ਚੰਗੇ ਮਾਨਵੀ ਗੁਣਾਂ ਵਾਲੇ ਹੋਣ ਦਾ ਪ੍ਰਮਾਣ ਹਨ) ਅਤੇ ਪੇਸ਼ਾਵਰਾਨਾਂ ਬੌਧਿਕਤਾ ਦੇ ਵਿਰੋਧ ਨੂੰ ਸਾਈਬਰਨੈਟਿਕਸ ਤੋਂ ਸੇਧ ਲੈ ਕੇ ਸੁਲਝਾਉਂਦਾ ਹੈ। ਅੰਤ ਵਿਚ ਉਹ ਕੋਮਲ ਭਾਵਨਾਵਾਂ ਦਾ ਵਿਗਿਆਨਕ ਵਿਸ਼ਲੇਸ਼ਣ ਕਰਕੇ ਇਸ ਨੂੰ ਬੌਧਿਕਤਾ ਦਾ ਪੂਰਕ ਬਣਾ ਲੈਂਦਾ ਹੈ।

ਇਸ ਦੇ ਨਾਲ ਹੀ ਲੇਖਕ ਨੇ ਮਨੁੱਖ ਦੀ ਹਉਮੈ, ਅਮਰ ਰਹਿਣ ਦੀ ਲਾਲਸਾ ਆਦਿਕ ਦਾਰਸ਼ਨਿਕ ਵਿਸ਼ਿਆਂ ਨੂੰ ਵਿਗਿਆਨ ਦੀ ਅੱਖ ਰਾਹੀਂ ਪਕੜ ਕੇ ਮਾਨਸਿਕ ਪੱਧਰ ਤੇ ਸਮਝਣ ਦਾ ਯਤਨ ਕੀਤਾ ਹੈ। ਪੁਸਤਕ ਦੇ ਪਹਿਲੇ ਭਾਗ ਚ ਲੇਖਕ ਹੱਥੋਂ ਦੋ ਦਿਲ ਦੇ ਮਰੀਜ਼ਾਂ ਦੀ ਆਪਰੇਸ਼ਨ ਦੌਰਾਨ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਮੌਤ ਹੋ ਜਾਂਦੀ ਹੈ, ਜਦੋਂ ਕਿ ਪੁਸਤਕ ਦੇ ਦੂਜੇ ਭਾਗ ਵਿਚ ਇਕ ਹੋਰ ਚਣੌਤੀ ਪੂਰਨ ਦਿਲ ਦੇ ਮਰੀਜ਼ ਦਾ ਲੇਖਕ ਸਫਲ ਅਪਰੇਸ਼ਨ ਕਰਦਾ ਹੈ। ਇਸ਼ ਪ੍ਰਕਾਰ ਲੇਖਕ ਮਨੁੱਖੀ ਸੰਭਾਵਨਾਵਾਂ ਪ੍ਰਤੀ ਆਸ਼ਾਵਾਦੀ ਦ੍ਰਿਸ਼ਟੀਕੋਣ ਪੇਸ਼ ਕਰਦਾ ਹੈ।

ਪਰ ਫੇਰ ਵੀ ਸਮੁੱਚੇ ਪਾਠਕ ਵਰਗ ਨੂੰ ਪੁਸਤਕ ਘੱਟ ਰੌਚਿਕ ਲੱਗ ਸਕਦੀ ਹੈ, ਇਸ ਦਾ ਕਾਰਨ ਇਸ ਵਿਚ ਵਾਪਰਦੀਆਂ ਘਟਨਾਵਾਂ ਦੀ ਵਿਆਖਿਆ ਭਾਵੁਕ ਪੱਧਰ ਤੋਂ ਸ਼ੁਰੂ ਹੋ ਕੇ ਇਥੇ ਹੀ ਨਹੀਂ ਮੁਕਦੀ ਸਗੋਂ ਇਹ ਵਿਗਿਆਨਕ ਅਤੇ ਦਾਰਸ਼ਨਿਕ ਹੋ ਨਿਬੜਦੀ ਹੈ। ਇਹੀ ਇਸ ਪੁਸ਼ਤਕ ਦੀ ਪ੍ਰਮੁੱਖ ਖੂਬੀ ਹੈ ਪਰ ਸਧਾਰਨ ਪਾਠਕਾਂ ਲਈ ਇਹੀ ਅਕਾਊ ਪ੍ਰਭਾਵ ਪਾ ਸਕਦੀ ਹੈ। ਪਰ ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਮਨੁੱਖੀ ਸੰਭਾਵਨਾਵਾਂ ਵਿਚ ਦਿਲਚਸਪੀ ਰੱਖਣ ਵਾਲੇ ਹਰ ਸੂਝਵਾਨ ਵਿਅਕਤੀ ਨੂੰ ਇਹ ਪੁਸਤਕ ਅਵੱਸ਼ ਅਤੇ ਅਵੱਸ਼ ਪੜ੍ਹਨੀ ਚਾਹੀਦੀ ਹੈ।

ਰੀਵਿਊਕਾਰ

(ਰਾਜਿੰਦਰਪਾਲ ਸਿੰਘ)

ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਮਾਨਸਿਕ ਰੋਗੀਆਂ ਨੂੰ 'ਠੀਕ' (ਕਤਲ) ਕਰਨ ਵਾਲਾ ਬਾਬਾ

—ਪ੍ਰਭਾ ਸ਼ੈਨੋਂ

ਮਾਨਸਿਕ ਵਿਕਾਰਾਂ ਨਾਲ ਪੀੜਤ ਸੈਂਕੜੇ ਰੋਗੀਆਂ ਨੂੰ ਅਹਿਮਦਾਬਾਦ ਤੋਂ 195 ਕਿਲੋਮੀਟਰ ਦੂਰ ਉਨਾਵਾ ਵਿਖੇ ਮੀਰਾ-ਦਾਤਾ ਦੀ ਪ੍ਰਸਿਧ ਸਮਾਧ ਵਿਚ ਹਰ ਸਾਲ ਸੰਗਲਾਂ ਨਾਲ ਨੂੜ ਕੇ ਬੰਦੀਆਂ ਵਾਂਗ ਰੱਖਿਆ ਜਾਂਦਾ ਹੈ। ਭਾਵੇਂ 'ਸੰਸਾਰ ਮਨੋਰੋਗ ਐਸੋਸੀਏਸ਼ਨ'' ਅਤੇ ਸੰਯੁਕਤ ਰਾਸਟਰ ਦੇ ਮਨੁੱਖੀ ਅਧਿਕਾਰਾਂ ਬਾਰੇ ਫਰਮਾਨ ਪੱਤਰ' ਨੇ ਕਈ ਦਹਾਕੇ ਪਹਿਲਾਂ ਮਨੁੱਖ ਮਾਤਰ ਨੂੰ ਜੰਜੀਰਾਂ ਨਾਲ ਨੂੜਣ ਉਪਰ ਪਾਬੰਦੀ ਲਾ ਰੱਖੀ ਹੈ, ਪਰ ਫਿਰ ਵੀ ਇੰਝ ਹੁੰਦਾ ਹੈ।

ਪਾਗਲਾਂ ਦੇ ਰਿਸਤੇਦਾਰ ਅਤੇ ਦੇਖ ਭਾਲ ਕਰਨ ਵਾਲੇ ਉਨ੍ਹਾਂ ਨੂੰ ਜੰਜੀਰਾਂ ਨਾਲ ਜਕੜ ਕੇ ਹੁੱਜਾਂ ਮਾਰਦੇ ਹੋਏ ਘਸੀਟਦੇ ਹਨ ਅਤੇ ਅਜੀਬੋ ਗਰੀਬ ਰਸਮਾਂ ਵਿਚ ਭਾਗ ਲੈਣ ਲਈ ਮਜ਼ਬੂਰ ਕਰਦੇ ਹਨ, ਕਿਉਂਕਿ ਉਨ੍ਹਾਂ ਉਪਰ ਬਦਰੂਹਾਂ ਦਾ ਸਾਇਆ ਸਮਝਿਆ ਜਾਂਦਾ ਹੈ। ਇਹ ਰਸਮਾਂ ਮੀਰਾ-ਦਾਤਾ ਬਾਬਾ ਦਾ ਹੁਕਮ ਹੁੰਦੀਆਂ ਹਨ ਮਾਲਕ ਦਾ ਫਰਮਾਨ ਅਤੇ ਇਹ ਸਮਝਿਆ ਜਾਂਦਾ ਹੈ ਕਿ 'ਪਕੜ ਵਿਚਲੇ' (ਕਸਰ ਵਾਲੇ) ਬੰਦੇ ਦੀ ਬੰਦ ਖਲਾਸੀ ਦੀ ਹੋਰ ਕੋਈ ਵਿਧੀ ਨਹੀਂ ਹੈ।

ਜਦੋਂ ਇਸ ਪੱਤਰਕਾਰ ਨੇ ਸਮਾਧ ਦਾ ਦੌਰਾ ਕੀਤਾ, ਉਦੋਂ ਤਾਂ ਇੰਨਾਂ ਜ਼ੰਜੀਰਾਂ ਜਕੜੇ ਬੰਦਿਆਂ ਉਪਰ ਕੋਈ ਜ਼ਬਰ ਨਹੀਂ ਸੀ ਹੋ ਰਿਹਾ, ਪਰ ਸਮਾਧ ਦੇ ਇਕ ਮਹੰਤ (ਖਾਦਿਮ) ਵਾਰਿਸ ਅਲੀ ਜੱਯਦ ਨੇ ਦੱਸਿਆ ਕਿ ਜਦੋਂ ਕਿਸੇ ਮਰੀਜ਼ ਉਪਰ ਸ਼ੈਤਾਨ ਭਾਰੂ ਹੋ ਜਾਵੇ ਤਾਂ ਉਹ ਹਿੰਸਕ ਹੋ ਜਾਂਦਾ ਹੈ ਅਤੇ ਉਸਨੂੰ ਝੰਬਣਾ ਪੈਂਦਾ ਹੈ। ਸਚਮੁੱਚ ਉਥੇ ਅੱਧੀ ਦਰਜਨ ਲੋਕਾਂ ਨੂੰ ਕੁਟਾਪਾ ਚਾੜ੍ਹਿਆ ਜਾ ਰਿਹਾ ਸੀ ਅਤੇ ਖਿੱਚ ਧੂਹ ਕੀਤੀ ਜਾ ਰਹੀ ਸੀ।

ਰੀਬਾਸੇਨ, ਜੋ ਆਪਣੇ ਅੰਤਲੇ ਵੀਹਵਿਆਂ ਵਿਚ ਸੀ, ਨੂੰ ਉਸਦੇ ਪਤੀ ਨੂੰ ਥਮਲੇ ਨਾਲ ਸੰਗਲ ਲਾਇਆ ਹੋਇਆ ਸੀ, ਉਹਦੇ ਗੁੱਟਾਂ ਉਪਰ ਪਏ ਜ਼ਖਮਾਂ ਅਤੇ ਲਾਸ਼ਾਂ ਦੇ ਨਿਸ਼ਾਨ ਵਰਿਆਂ ਬੱਧੀ ਜੜਣ ਦੀ ਕਹਾਣੀ ਕਹਿ ਰਹੇ ਸਨ। ਤਾਮੀ ਮੋਰਾ ਪਤੀ ਭੇ। ਆ ਮੁਰਾ ਭਾਈ ਛੇ। ਅਨਾ ਆ ਮੁਰੀ ਭਾਬੀ ਛੇ। ਮਾਨੀ ਨਹੀਂ ਮਾਰੋ।'' (ਤੂੰ ਮੇਰਾ ਪਤੀ ਹੈ। ਇਹ ਮੇਰਾ ਭਰਾ ਹੈ। ਤੇ ਉਹ ਮੇਰੀ ਭਾਬੀ ਹੈ। ਮੈਨੂੰ ਨਾਂ ਮਾਰੋ) ਧੂਹ ਘੜੀਸ ਵੇਲੇ ਉਹ ਵਿਰਲਾਪ ਕਰ ਰਹੀ ਸੀ। ਖਾਦਿਮਾਂ (ਸੇਵਾਦਾਰਾਂ) ਦਾ ਇਕ ਟੋਲਾ ਉਹਦੇ ਤੇ ਚੱਸਿਆ। ਉਨ੍ਹਾਂ ਨੇ ਪੱਤਰਕਾਰ ਨੂੰ ਦੱਸਿਆ ਕਿ ਬਾਬੇ ਦੀ ਕਿਰਪਾ ਨਾਲ ਇਹ ਅੱਗ ਨਾਲੋਂ ਚੋਖੀ ਠੀਕ ਹੈ। ''ਪਹਿਲਾਂ ਤਾਂ ਇਹ ਲੋਕਾਂ ਤੇ ਥੁੱਕ ਦਿਆ ਕਰਦੀ ਸੀ ਅਤੇ ਉਸਨੂੰ ਕੋਠੜੀ ਦੇ ਪਿੰਜਰੇ ਵਿਚ ਤਾੜਕੇ ਰੱਖਣਾ ਪੈਂਦਾ ਸੀ।'' ਵਾਰਿਸ ਅਲੀ ਨੇ ਦੱਸਿਆ।

ਦਰਗਾਹ ਦੇ ਖੁਲ੍ਹੇ ਆਂਗਨ ਵਿਚ ਹਰ ਉਮਰ ਦੇ ਅਧ ਨੰਗੇ ਮਰਦਾਂ ਦੇ ਟੋਲਿਆਂ ਦਾ ਜਮਘਟ ਸੀ। ਉਹ ਬੇਧਿਆਨੇ, ਨਿਰਉਤਸਾਹਿਤ ਤੇ ਇਥੋਂ ਤਕ ਕਿ ਖਤਰਾ ਨਾ ਪਹੁੰਚਾਊ ਜਪਦੇ ਸਨ। ''ਸਿਰਫ ਹੁਣ ਹੀ ਇਹਨਾਂ ਵਿਚਲਾ ਸ਼ੈਤਾਨ ਚੁੱਪ ਹੈ। ਇਹ ਕੋਈ ਪਤਾ ਨਹੀਂ ਸ਼ੈਤਾਨ ਕਦੋਂ ਚੜ੍ਹ ਜਾਵੇ।'' ਇਕ ਖਾਦਿਮ ਨੇ ਕਿਹਾ।

ਇਕ ਬਜ਼ੁਰਗ ਔਰਤ ਖੰਭੇ ਨੂੰ ਚਿੰਬੜ ਕੇ ਦਰਦਨਾਕ ਢੰਗ ਨਾਲ ਰੋਣ ਲਗ ਪਈ ਅਤੇ 'ਪਵਿਤ੍ਰ ਪਾਣੀ ਪੀਣ ਤੋਂ ਇਨਕਾਰ ਕਰਨ ਲਗੀ, ਜਿਹੜਾ ਕਿ ਇਕ ਖਾਦਮ ਉਹਦੇ ਸੰਘ 'ਚ ਬਲ ਪੂਰਵਕ ਉੜੇਲਨ ਦੀ ਕਸ਼ਿਸ਼ ਕਰ ਰਿਹਾ ਸੀ।'' ਇਹਨੂੰ ਆਵਦੀ ਬਹੂ ਨੂੰ ਪਿਆ'' ਉਹਨੇ ਇਕ ਆਦਮੀ ਨੂੰ ਚੀਕ ਕੇ ਕਿਹਾ, ਜਿਹੜਾ ਕਿ ਉਸ ਦਾ ਪੁੱਤਰ ਸੀ। ''ਇਹ ਆਦਮੀ ਕਲ ਟਾਟਾਨਗਰ ਜਾ ਰਿਹੈ, ਪਰ ਖਾਦਮ (ਸੇਵਾਦਾਰ) ਉਸ ਦੀ ਮਾਂ ਬਾਰੇ ਉਸਨੂੰ ਬਾਕਾਇਦਾ ਸੂਚਤ ਕਰਦਾ ਰਹੇਗਾ।'' ਵਾਰਸ ਨੇ ਕਿਹਾ। 'ਉਹਦੀ ਮਾਂ ਬਾਬੇ ਦੇ ਹੁਕਮ ਨਾਲ ਇਥੇ ਹੈ ਅਤੇ ਉਹਦੀ ਸਿਹਤ ਵੀ ਬਾਬੇ ਦੇ ਹੁਕਮ ਉਪਰ ਨਿਰਭਰ ਹੈ।' ਵਾਰਿਸ ਨੇ ਅੱਗੋਂ ਦਸਿਆ।

ਦਾਤਾ ਬਾਬਾ ਦੇ ਹੁਕਮ ਦੇ ਅੰਧ ਵਿਸਵਾਸ਼ ਨੇ ਪ੍ਰਤੀ ਦਿਨ ਵਧ ਫੁੱਲ ਰਹੇ ਧੰਦੇ ਨੂੰ ਇਸ ਯੋਗ ਬਣਾ ਦਿਤਾ ਹੈ ਕਿ ਇਸ ਤੋਂ 500 ਖਾਦਮ, ਜੋ ਆਪਣੇ ਆਪ ਨੂੰ ਦਾਤਾ ਬਾਬਾ ਦੀ ਨਸਲ ਦੇ ਹੋਣ ਦਾ ਦਾਅਵਾ ਕਰਦੇ ਹਨ, ਆਪਣਾਂ ਜੀਵਨ ਨਿਰਬਾਹ ਤੋਰ ਰਹੇ ਹਨ।



ਕੁਝ ਕੁ ਸੰਗਲ-ਬੱਧੇ ਮਰੀਜਾਂ ਨੂੰ ਉਹਨਾਂ ਦੇ ਰਿਸ਼ਤੇ-ਦਾਰ ਇਥੇ ਛੱਡ ਜਾਂਦੇ ਹਨ ਅਤੇ ਉਹ ਵਰ੍ਹਿਆਂ ਤੋਂ ਇਥੇ ਹੀ ਹਨ। ਸ਼ਹਿਨਾਜ਼, ਜੋ ਹੁਣ ਦਰਗਾਹ ਦੇ ਬੂਹੇ ਤੇ ਫੁੱਲ ਵੇਚਦੀ ਹੈ, ਨੂੰ ਵੀ ਉਹਦੇ ਮਾਪਿਆਂ ਨੇ ਇਥੇ ਛੱਡ ਦਿਤਾ ਸੀ।'' ਉਹ ਨੰਗੀ ਹੋ ਕੇ ਭੱਜ ਜਾਇਆ ਕਰਦੀ ਸੀ, ਪਰ ਹੁਣ ਬਾਬੇ ਦੇ ਚਮਤਕਾਰ ਨਾਲ ਉਹ ਪਤੀ ਵਾਲੀ ਵੀ ਬਣ ਗਈ ਹੈ।'' ਸੱਯਦ ਨੇ ਦਸਿਆ। ''ਹਾਂ, ਇਥੇ ਇਕ ਆਦਮੀ ਹੈ ਜਿਸਨੇ ਮੈਨੂੰ ਰੱਖਿਆ ਹੋਇਐ। ਪਰ ਉਹ ਜਾਂ ਤਾਂ ਸ਼ਰਾਬੀ ਹੋਇਆ ਰਹਿੰਦੈ ਤੇ ਜਾਂ ਫਿਰ ਟਰੱਕ ਲੈ ਕੇ ਸ਼ਹਿਰੋਂ ਬਾਹਰ ਤੁਰਿਆ ਰਹਿੰਦੈ।'' ਨੰਗ ਧੜੰਗੀ ਫਿਰਨ ਬਾਰੇ ਮੈਨੂੰ ਕੋਈ ਸੁਰਤ ਨਹੀਂ ਨਾਂ ਹੀ ਮੇਰੇ ਕੋਈ ਸੰਗਲ ਲਾਇਆ ਗਿਐ।'' ਸਹਿਨਾਜ਼ ਬੋਲੀ।

ਗੋਂਡਾ ਦੀ ਵਸਨੀਕ ਇਕ ਔਰਤ ਨੇ ਆਪਣੇ ਪ੍ਰੀਵਾਰਾਂ ਨਾਲ ਕਲਾਮ ਕਰਨ ਤੋਂ ਵੀ ਇਨਕਾਰ ਕਰ ਦਿਤਾ— ''ਜਦੋਂ ਮੇਰ ਤੇ ਬਦਰੂਹ ਦਾ ਸਾਇਆ ਸੀ, ਇਹਨਾਂ ਨੇ ਮੈਨੂੰ ਇਥੇ ਧੱਕਾ ਦੇ ਦਿਤਾ, ਹੁਣ ਮੈਂ ਉਹਨਾਂ ਕੋਲ ਕਿਉਂ ਜਾਵਾਂ ? ''ਹੁਸੈਨ ਮੈਨੂੰ ਮਾਰਦੈ, ਪਰ ਮੈਨੂੰ ਪਿਆਰ ਵੀ ਤਾਂ ਕਰਦੈ'' ਉਸਨੇ ਕਿਹਾ।

''ਨਹੀਂ ਤੁਸੀਂ ਫੋਟੋ ਨਹੀਂ ਖਿੱਚ ਸਕਦੇ। ਹੁਸੈਨ ਨੇ ਮੈਨੂੰ ਐਸਾ ਕਰਨੋ ਵਰਜਣ ਲਈ ਕਿਹੈ'' ਉਸਨੇ ਇਸ ਪੱਤਰਕਾਰ ਨੂੰ ਕਿਹਾ।

ਅਚਾਨਕ ਦਰਗਾਹ ਦੇ ਵਿਹੜੇ ਵਿਚਲੇ ਤਲਾਅ ਵਲੋਂ ਉੱਚੀ ਉੱਚੀ ਚਾਂਘਰਾਂ ਵੱਜੀਆਂ। ''ਬਾਪੂ ਕੋ ਖੂਨ ਚਾਹੀਏ, ਖੂਨ'' (ਮੀਰਾ-ਪਤਾ ਬਾਪੂ ਦੀ ਰੂਹ ਖੂਨ ਮੰਗਦੀ ਹੈ) ਵੀਹ ਕੁ ਸਾਲ ਦਾ ਇਕ ਨੌਜਵਾਨ ਚਿੱਲਾ ਰਿਹਾ ਸੀ। ਇਕ ਹੋਰ ਪਿਛਲੇ ਪੰਜਾਹਵਿਆਂ ਦੀ ਉਮਰ ਦਾ ਬੰਦਾ ਪਾਣੀ 'ਚ ਵੜਿਆ ਤੇ ਏਨਾ ਕਹਿਣ ਬਦਲੇ ਉਸਨੂੰ ਕੁੱਟਣ ਲਗ ਪਿਆ ਤਲਾਅ ਵਿਚ ਇਕ ਦਰਜਨ ''ਕਸਰ'' ਵਾਲੇ ਬੰਦੇ ਖੜੇ ਸਨ। ਉਹਨਾਂ ਵਿਚੋਂ 16 ਕੁ ਸਾਲਾਂ ਦੀ ਫਰੀਦਾ ਹੈ ਜੋ ਗਲ ਗਲ ਪਾਣੀ 'ਚ ਖੜ੍ਹੀ ਹੈ ਤੇ ਉਸ ਦਾ ਸਿਰ ਪੈਂਡੂਲਮ ਵਾਂਗ ਘੁੰਮ ਰਿਹਾ ਹੈ ਤੇ ਮੂੰਹ ਤੋਂ ਜਾਨਵਰਾਂ ਵਰਗੀ ਹੂੰਗਰ ਨਿਕਲ ਰਹੀ ਹੈ। ਉਸ ਦੀ ਦਾਦੀ ਤਲਾਅ ਦੇ ਕਿਨਾਰੇ ਤੇ ਬੈਠੀ ਇਹ ਸਭ ਕੁਝ ਵੇਖ ਰਹੀ ਹੈ। ਬੁਢੀ ਦੀ ਪੁੜਪੜੀ ਅਤੇ ਮੱਥੇ ਉਪਰ ਜਖਮ ਹਨ। ''ਨਹੀਂ, ਮੇਰੇ ਇਹ ਸੱਟਾਂ ਫਰੀਦਾਂ ਨੇ ਨਹੀਂ ਮਾਰੀਆਂ। ਇਹ ਤਾਂ ਉਹਦੇ ਉਪਰ ਸਵਾਰ ਸ਼ੈਤਾਨ ਨੇ ਮਾਰੀਆਂ ਹਨ। ਬੁੱਢੀ ਨੇ ਦਲੀਲ ਦਿਤੀ। ਫਰੀਦਾ ਹੂੰਗਰ ਮਾਰਨੀ ਬੰਦ ਕਰਦੀ ਹੈ ਉੱਪਰ ਵੇਖਦੀ ਹੈ ਮੁਸਕਰਾਉਂਦੀ ਹੈ ਅਤੇ ਜਵਾਬ ਦਿੰਦੀ ਹੈ—''ਮੈਂ ਇਥੇ 3 ਮਹੀਨੇ ਪਹਿਲਾਂ ਆਈ ਸੀ। ਹੁਣ ਮੈਂ ਹੋਰ ਨਹੀਂ ਇਥੇ ਰਹਿਣਾ ਚਾਹੁੰਦੀ। ਇਥੇ ਟੱਟੀ ਜਾਣ ਦਾ ਵੀ ਪ੍ਰਬੰਧ ਨਹੀਂ। ਪਰ ਦਾਦੀ ਕਹਿੰਦੀ ਹੈ ਮੈਨੂੰ ਇਥੇ ਹੀ ਰਹਿਣਾ ਪਵੇਗਾ।'' ਉਸ ਦਾ ਗਾਊਨ ਖੱਬੀ ਛਾਤੀ ਥੱਲੋਂ ਅਤੇ ਲੱਕ ਤੋਂ ਪਾਟਿਆ ਹੋਇਆ ਹੈ। ਉਹ ਇਸ ਬਾਰੇ ਚੇਤੰਨ ਹੈ ਪਰ ਏਨੀ ਮਾਯੂਸ ਹੈ ਕਿ ਕੁਝ ਵੀ ਨਹੀਂ ਕਰ ਸਕਦੀ। ਉਹ ਇਕ ਰੂੜੀਵਾਦੀ ਅਤੇ ਖਾਂਦੇ ਪੀਂਦੇ ਪ੍ਰੀਵਾਰ ਨਾਲ ਸੰਬੰਧਿਤ ਹੈ ਜੋ ਬੰਬਈ ਦਾ ਟਿਕਿਆ ਹੋਇਆ ਹੈ। ਉਹਦੀ ਦਾਦੀ ਨੇ ਦਸਿਆ ਕਿ ਇਹਨੇ ਦਸਵੀਂ ਪਾਸ ਕੀਤੀ ਹੀ ਸੀ ਕਿ ਇਕ ਬਦਰੂਹ ਇਸਨੂੰ ਚੰਬੜ ਗਈ।

ਦਾਤਾ ਬਾਬਾ ਦੇ ਤਲਾਅ 'ਚ ਰਹਿਣਾ ਜਾਂ ਬਾਬੇ ਦਾ 'ਪਵਿਤ੍ਰ ਜਲ' ਪੀਣਾ, ਇਹ ਦੋ ਹੀ ਮੁੱਖ ਰਸਮਾਂ ਹਨ, ਜਿਹੜੀਆਂ ਇਥੇ ਇਲਾਜ ਲਈ ਆਏ ਮਰੀਜ਼ਾਂ ਨੂੰ ਠੀਕ ਕਰਨ ਲਈ ਦੱਸੀਆਂ ਜਾਂਦੀਆਂ ਹਨ।

ਹਰ ਰੋਜ਼ ਸੈਂਕੜੇ ਸ਼ਰਧਾਲੂ ਵਡੀਆਂ ਦਿਮਾਗੀ ਬਿਮਾਰੀਆਂ ਨਾਲ ਪੀੜਤ ਮਰੀਜ਼ਾਂ ਨੂੰ ਇਥੇ ਲਿਆਉਂਦੇ ਹਨ। ਬਹੁਤੇ ਯਾਤਰੀ ਹਿੰਦੂ ਹੁੰਦੇ ਹਨ। ਖਾਦਿਮ ਉਹਨਾਂ ਦੀਆਂ ਸਮੱਸਿਆਵਾਂ ਵਾਰੇ ਪੁੱਛ ਪੜਤਾਲ ਕਰਦੇ ਹਨ ਅਤੇ ਨਿਭਾਈਆਂ ਜਾਣ ਵਾਲੀਆ ਰਸਮਾਂ ਦੀ ਰੂਪ ਰੇਖਾ ਦਸਦੇ ਹਨ। ਤਕਲੀਫ-ਜਦਾਂ ਨੂੰ ਸਮਾਧ ਅੱਗੇ ਮੰਨਤ ਮਨਾਈ ਜਾਂਦੀ ਹੈ। ਕਾਲਾ ਡੋਰਾ, ਧਾਗਾ ਤੇ ਤਵੀਤ ਪਹਿ-ਨਾਇਆ ਜਾਂਦਾ ਹੈ ਅਤੇ ਇਕ ਚੱਕੀ ਦੀ ਪਰਕਰਮਾਂ ਕਰਵਾਈ ਜਾਂਦੀ ਹੈ ਜੋ ਆਪਣੇ ਵਿੱਚ ਬਦਰੂਹਾਂ ਨੂੰ ਸਮਾ ਲੈਂਦੀ ਹੈ। ਪਵਿਤ੍ਰ ਸੂਫ ਦੀ ਧੂਣੀ ਤੇ ਸ਼ਾਮ ਨੂੰ ਇਤਹਾਸਕ ਲੋਬੇਨ ਵਿਚ ਸਮੂਲੀਅਤ-ਇਹ ਸਭ ਕੁਝ ਖਾਦਿਮਾਂ ਦੁਆਰਾ ਨਿਸਚਿਤ ਕੀਮਤਾਂ ਉਪਰ ਕੀਤਾ ਜਾਂਦਾ ਹੈ।

ਕਦੇ ਕਦੇ ਕਿਸੇ ਦਿਮਾਗੀ ਮਰੀਜ਼ ਦਾ ਅਸਥਾਈ ਤੌਰ ਤੇ ਠੀਕ ਹੋ ਜਾਣਾ ਬਾਬੇ ਦਾ ਚਮਤਕਾਰ ਸਮਝਿਆ ਜਾਂਦਾ

(ਬਾਕੀ ਸਫਾ 32 ਤੇ)

# ਜੋਤਿਸ਼ ਵਿਦਿਆ : ਨਿਰਾ ਧੋਖਾ, ਨਿਰਾ ਪਖੰਡ

ਡਾ. ਅਜੀਤ ਪਾਲ

ਸਾਡੇ ਦੇਸ਼ ਦੇ ਮਿਹਨਤੀ ਲੋਕ, ਪੂਰੀ ਤਨਦੇਹ ਨਾਲ ਮੁਸ਼ੱਕਤ ਕਰਕੇ ਆਰਥਿਕ ਮੰਦਹਾਲੀ ਦੇ ਮਹੌਲ ਵਿਚ ਘਾਟੀਆ ਜ਼ਿੰਦਗੀ ਜਿਉਂ ਰਹੇ ਹਨ, ਜਿਸ ਦੇ ਮੂਲਕਾਰਨ ਸਮਾਜਿਕ ਆਰਥਕ ਨਾ ਬਰਾਬਰੀ ਅਤੇ ਪੈਦਾਵਾਰੀ ਸਾਧਨਾਂ ਉਪਰ ਸਰਮਾਏਦਾਰ—ਜਗੀਰਦਾਰ ਜਮਾਤ ਦੇ ਗਲਬੇ ਨੂੰ ਆਪਣੀ ਅਣਪੜ੍ਹਤਾ, ਅਗਿਆਨਤਾ ਕਾਰਨ ਨਾ ਬੁਝ ਸਕਣ ਕਾਰਨ ਇਹ ਲੋਕ ਆਪਣੀ ਭੈੜੀ ਜ਼ਿੰਦਗੀ ਨੂੰ ਕਿਸਮਤ, ਪਿਛਲੇ ਕਰਮ, ਗ੍ਰਹਿ-ਚਾਲ, ਆਦਿ ਨਾਲ ਜੋੜ ਲੈਂਦੇ ਹਨ। ਇਹਨਾਂ ਦੇ ਇਸ ਅਗਿਆਨ ਅਤੇ ਅੰਧ-ਵਿਸ਼ਵਾਸ਼ ਨੂੰ ਬਹੁਤ ਸਾਰੇ ਠੱਗ ਆਪਣੀ ਰੋਟੀ ਦਾ ਸਾਧਨ ਬਣਾਕੇ ਇਹਨਾਂ ਦੀ ਲੁੱਟ ਕਰਦੇ ਹਨ, ਜਿਹਨਾਂ ਵਿਚ ਸਾਧ, ਚੇਲੇ, ਸਿਆਣੇ ਤਾਂਤ੍ਰਿਕ, ਬਾਬ, ਜੋਤਸ਼ੀ ਆਦਿ ਸ਼ਾਮਲ ਹਨ। ਜੋਤਿਸ਼ ਵਿਦਿਆ ਰਾਹੀਂ ਜੋਤਸ਼ੀ ਲੋਕ ਮੱਢ ਕਦੀਮ ਤੋਂ ਹੀ ਸਾਧਾਰਨ ਲੋਕਾਂ ਨੂੰ ਭੰਬਲ ਭੂਸਿਆਂ 'ਚ ਪਾਉਂਦੇ ਚਲੇ ਆ ਰਹੇ ਹਨ। ਇਹ ਵਿਦਿਆ ਜਨਮ-ਕੁੰਡਲੀ, ਟੇਵਾ, ਲਗਨ ਆਦਿ ਵਿਧੀਆਂ ਰਾਹੀਂ ਮਨੁੱਖ ਦੇ ਭੂਤ ਦੇ ਹਾਲਾਤ ਦੱਸਣ ਅਤੇ ਭਵਿਖ ਬਾਰੇ ਅਗਾਊਂ ਸੂਚਨਾ ਦੇਣ ਦਾ ਦਾਅਵਾ ਕਰਦੀ ਹੈ, ਇਸ ਮਕਸਦ ਲਈ ਇਹ ਤਾਰਾ ਵਿਗਿਆਨ ਜਾਂ ਗ੍ਰਹਿ ਚਾਲ ਨੂੰ ਆਪਣਾ ਆਧਾਰ ਬਣਾਉਂਦੀ ਹੈ। ਜੋਤਿਸ਼ ਵਿਦਿਆ ਆਪਣੇ ਆਪ 'ਚ ਇਕ ਵਿਗਿਆਨ ਹੋਣ ਦਾ ਦਾਅਵਾ ਵੀ ਕਰਦੀ ਹੈ।

## ਕੀ ਜੋਤਿਸ਼ ਵਿਗਿਆਨ ਹੈ ?

1. ਜੋਤਸ਼ ਵਿਦਿਆ ਵਿੱਚ ਨੌਂ ਗ੍ਰਹਿ ਹਨ ਜਿਨ੍ਹਾਂ ਨੂੰ ਆਧਾਰ ਬਣਾ ਕੇ ਇਹ ਵਿਦਿਆ ਚਲਦੀ ਹੈ। ਉਹ ਹਨ ਸੂਰਜ, ਚੰਦ, ਰਾਹੂ, ਕੇਤੂ, ਬੁੱਧ ਬ੍ਰਹਿਸਪਤ, ਮੰਗਲ, ਸ਼ੁਕਰ ਅਤੇ ਸ਼ਨੀ। ਸਾਇੰਸ ਨੇ ਸਾਬਤ ਕੀਤਾ ਹੈ ਕਿ ਸੂਰਜ ਅਤੇ ਚੰਦ ਗ੍ਰਹਿ ਨਹੀਂ ਸੂਰਜ ਇਕ ਤਾਰਾ ਹੈ ਅਤੇ ਚੰਦ ਇਕ ਉਪਗ੍ਰਹਿ। ਰਾਹੂ ਅਤੇ ਕੇਤੂ ਦੀ ਕੋਈ ਹੋਂਦ ਨਹੀਂ। ਇਸ ਤੋਂ ਇਲਾਵਾ ਤਾਰਾ ਵਿਗਿਆਨ ਵਲੋਂ ਖੋਜੇ ਨਵੇਂ ਗ੍ਰਹਿ ਯੂਰੇਨਸ, ਨੈਪਚੂਨ, ਪਲੂਟੋ ਕਿਸੇ ਜੋਤਿਸ਼ ਵਿਦਿਆ ਵਿਚ ਸ਼ਾਮਲ ਨਹੀਂ ਹਨ। ਮਨੁੱਖ ਦੁਆਰਾ ਪੁਲਾੜ ਚ ਛੱਡੇ ਗ੍ਰਹਿ ਵੀ ਇਸ 'ਚ ਸ਼ਾਮਲ ਨਹੀਂ ਹਨ।

2: ਜਨਮ ਕੁੰਡਲੀ ਲਿਖਣ ਦਾ ਆਧਾਰ ਬੱਚੇ ਦੇ ਜਨਮ ਸਮੇਂ ਗ੍ਰਹਿਆਂ ਦੀ ਸਥਿਤੀ ਹੁੰਦੀ ਹੈ, ਪਰ ਸਾਇੰਸ ਦੀ ਖੋਜ ਅਨੁਸਾਰ ਗ੍ਰਹਿਆਂ ਨੂੰ ਨੰਗੀ ਅੱਖ ਨਾਲ ਵੇਖਣ ਤੇ ਅਸੀਂ ਉਹਨਾਂ ਦੀ ਜੋ ਸਥਿਤੀ ਬਿਆਨ ਕਰਦੇ ਹਾਂ ਉਹ ਉਹਨਾਂ ਦੀ ਉਸ ਸਮੇਂ ਦੀ ਸਥਿਤੀ ਨਹੀਂ ਹੁੰਦੀ, ਸਗੋਂ ਬਹੁਤ ਚਿਰ ਪਹਿਲਾ ਦੀ ਸਥਿਤੀ ਹੁੰਦੀ ਹੈ ਕਿਉਂਕਿ ਜਿਨੇ ਚਿਰ 'ਚ ਗ੍ਰਹਿ ਦੀ ਰੋਸ਼ਨੀ ਸਫਰ ਕਰਕੇ ਸਾਡੇ ਤੱਕ ਪੁੱਜਦੀ ਹੈ ਉਨੇ ਚਿਰ ਨੂੰ ਗ੍ਰਹਿ ਹੋਰ ਸਥਿਤੀ 'ਚ ਪੁੱਜ ਚੁਕਿਆ ਹੁੰਦਾ ਹੈ (ਜਿਵੇਂ ਪ੍ਰਕਾਸ਼ ਦੀਆਂ ਕਿਰਨਾਂ ਰੋਹਿਣੀ ਤੋਂ 57 ਸਾਲਾਂ ਵਿਚ, ਸ਼ੁਕਰ ਤੋਂ 6 ਮਿੰਟਾਂ 'ਚ ਅਤੇ ਚੰਦਰਮਾ ਤੋਂ ਸਵਾ ਸਕਿੰਟ ਵਿਚ ਧਰਤੀ ਤੇ ਪੁੱਜਦੀਆਂ ਹਨ।

3 ਜੋਤਿਸ਼ ਵਿਦਿਆ ਬ੍ਰਹਿਮੰਡ ਦਾ ਕੇਂਦਰ ਧਰਤੀ ਨੂੰ ਮੰਨਦੀ ਹੈ ਜਦੋਂ ਕਿ ਹੁਣ ਤਕ ਦੀ ਵਿਗਿਆਨਕ ਖੋਜ ਅਨੁਸਾਰ ਬ੍ਰਹਿਮੰਡ ਦਾਂ ਕੇਂਦਰ ਧਰਤੀ ਨਹੀਂ ਸਗੋਂ ਸੂਰਜ ਹੈ।

4. ਜੋਤਸ਼ੀਆਂ ਦਾ ਇਹ ਦਾਅਵਾ ਕਿਨਾਂ ਗੈਰ ਵਿਗਿਆਨਕ ਹੈ ਕਿ ਪੁਲਾੜ 'ਚ ਘੁੰਮਦੇ ਗ੍ਰਹਿ ਮਨੁੱਖੀ ਵਿਵਹਾਰ ਨੂੰ ਪ੍ਰਭਾਵਤ ਕਰਦੇ ਹਨ। ਕੋਈ ਗ੍ਰਹਿ ਮਿਹਰਬਾਨ, ਕਹਿਰਬਾਨ, ਦੋਸਤਾਨਾ ਜਾਂ ਬਦਲਾ ਲਊ ਹੋ ਸਕਦਾ ਹੈ। ਇਹ ਕਿੰਨੀ ਬੇਅਰਥ ਗਲ ਹੈ ਕਿ ਗ੍ਰਹਿਆਂ ਦੀ ਚਾਲ ਮਨੁਖ ਦੀ ਪੜ੍ਹਾਈ, ਪੈਸੇ, ਵਿਆਹ ਵਿਦੇਸ਼ ਯਾਤਰਾ, ਮੁਕੱਦਮਾ, ਦੁਰਘਟਨਾਵਾਂ ਆਦਿ ਨੂੰ ਨਿਰਧਾਰਤ ਅਤੇ ਪ੍ਰਭਾਵਤ ਕਰਦੀ ਹੈ।

ਇਹਨਾਂ ਗੱਲਾਂ ਤੋਂ ਅਸੀਂ ਨਿਸਚੇ ਨਾਲ ਕਹਿ ਸਕਦੇ ਹਾਂ ਕਿ ਜੋਤਿਸ਼ ਵਿਗਿਆਨ ਨਹੀਂ, ਸਗੋਂ ਅੱਟੇ ਸੱਟੇ ਤੇ ਅਧਾਰਤ ਹੀ ਹੈ।

## ਜੋਤਸ਼ੀਆਂ ਦੇ ਦਾਅਵੇ ਕਿੰਨੇ ਸੱਚੇ-ਕਿੰਨੇ ਝੂਠੇ

1. ਜੋਤਸ਼ੀਆਂ ਦੇ ਦਾਅਵੇ ਅਸਪਸ਼ਟ, ਅੱਟੇ ਸੱਟੇ ਅਤੇ ਇਕ ਤੋਂ ਵਧ ਅਰਥਾਂ ਵਾਲੇ ਹੁੰਦੇ ਹਨ। ਪੁੱਤਰ ਦੀ ਇੱਛਾਂ, ਰੁਜਗਾਰ, ਮੁਕੱਦਮਾ, ਪ੍ਰੀਖਿਆ, ਘਰੇਲੂ ਆਰਥਕਤਾ,



ਬਿਜਨਸ, ਭਵਿੱਖ 'ਚ ਅਮੀਰ ਹੋਣ ਆਦਿ ਬਾਰੇ ਜੋਤਸ਼ੀਆਂ ਦੀ ਭਵਿਖਬਾਣੀ ਉਨੀ ਹੀ ਅੰਦਾਜ਼ੇ ਤੇ ਆਧਾਰਤ ਹੁੰਦੀ ਹੈ ਜਿੰਨੀ ਚੋਣਾਂ ਤੋਂ ਪਹਿਲਾਂ ਕਿਸੇ ਸੁੱਘੜ ਪੱਤਰਕਾਰ ਦਾ ਅੰਦਾਜ਼ਾ।

2. ਭਾਰਤੀ ਜੋਤਸ਼ੀਆਂ ਨੇ 1961 ਵਿਚ ਅੱਠ ਗ੍ਰਹਿਆ ਦੇ ਮਿਲਣ ਸਮੇਂ ਭਿਆਨਕ ਉਥਲ ਪੁਥਲ ਬਾਰੇ ਜਬਰਦਸਤ ਚਿਤਾਵਨੀ ਦਿਤੀ ਸੀ, ਪਰ ਉਹ ਦਿਨ ਵੀ ਆਮ ਦਿਨਾਂ ਵਾਂਗ ਹੀ ਬੀਤ ਗਿਆ।

3. ਕਿਸੇ ਜੋਤਸ਼ੀ ਨੇ 1975 ਵਿਚ ਐਮਰਜੈਂਸੀ ਲੱਗਣ ਬਾਰੇ ਭਵਿੱਖਬਾਣੀ ਨਹੀਂ ਕੀਤੀ ਤੇ ਨਾ ਹੀ ਮਾਰਚ 1977 ਦੀਆਂ ਚੋਣਾਂ ਅਤੇ ਉਹਨਾਂ ਦੇ ਨਤੀਜਿਆਂ ਬਾਰੇ ਭਵਿੱਖਬਾਣੀ ਕੀਤੀ।

4. ਕਿਸੇ ਮਹਾਨ ਜੋਤਸ਼ੀ ਨੂੰ ਭੂਪਾਲ ਵਿਚ ਗੈਸ ਲੀਕ ਹੋਣ ਕਾਰਨ ਹਜ਼ਾਰਾਂ ਲੋਕਾਂ ਦੇ ਮਰਨ ਦੀ ਅਗਾਊਂ ਸੂਚਨਾ ਪ੍ਰਾਪਤ ਨਹੀਂ ਹੋਈ ਅਤੇ ਨਾ ਹੀ ਕਿਸੇ ਜੋਤਿਸ਼ ਮਾਹਰ ਨੂੰ ਆਂਧਰਾਂ ਵਿਚ ਆਏ ਜ਼ਬਰਦਸਤ ਭੂਚਾਲ ਬਾਰੇ ਪਤਾ ਲਗਿਆ ਜਿਸ ਕਾਰਨ ਸਥਾਨਕ ਜੋਤਿਸ਼ੀ ਵੀ ਦੂਜੇ ਲੋਕਾਂ ਦੀ ਤਰਾਂ ਹੀ ਪ੍ਰਭਾਵਤ ਹੋਏ।

## ਟੇਵੇ ਕੁੰਡਲੀਆਂ ਦੇ ਮਾਹਰਾਂ ਨੂੰ ਅਸੀਂ ਪੁਛਦੇ ਹਾਂ

1. ਕੀ ਹੀਰੋ ਸੀਮਾ, ਨਾਗਾਸਾਕੀ ਅਤੇ ਭੂਪਾਲ ਗੈਸ ਕਾਂਡ 'ਚ ਮਰੇ ਅਨੇਕਾਂ ਲੋਕਾਂ ਦੀਆਂ ਕੁੰਡਲੀਆਂ ਇਕੋ ਜਿਹੀਆ ਸਨ ?

2. ਕੀ ਇਕੋ ਸਮੇਂ ਇਕੋ ਹਸਪਤਾਲ ਵਿਚ ਗਰੀਬ ਪਰਿਵਾਰ ਅਤੇ ਅਮੀਰ ਪਰਿਵਾਰ ਵਿਚ ਪੈਦਾ ਹੋਣ ਵਾਲੇ ਬੱਚਿਆ ਦੀਆਂ ਜਨਮ ਕੁੰਡਲੀਆਂ ਹੋਣਗੀਆਂ। ਭਾਵ ਕਿ ਉਹਨਾਂ ਦਾ ਪਾਲਣ ਪੋਸਣ, ਪੜ੍ਹਾਈ, ਰੋਜ਼ਗਾਰ, ਉਮਰ: ਆਰਥਕ ਤੇ ਸ਼ਮਾਜਕ ਰੁਤਬਾ ਇਕੋ ਜਿਹਾ ਹੋਵੇਗਾ।

3. ਕੀ ਦੁਨੀਆਂ ਦੇ 90% ਲੋਕਾ ਦੇ ਬਿਨਾਂ ਲਗਨ ਅਤੇ ਕੁੰਡਲੀਆਂ ਤੋਂ ਹੋਣ ਵਾਲੇ ਵਿਆਹ ਅਫਲ ਹੁੰਦੇ ਹਨ ਅਤੇ ਕੀ ਲਗਨ ਕੁੰਡਲੀਆਂ ਰਾਹੀਂ ਰਚਾਏ ਵਿਆਹ ਸਾਰੇ ਹੀ ਸਫਲ ਹੁੰਦੇ ਹਨ ?

4, ਚੰਦਰਮਾ ਉਤੇ ਰਹਿ ਰਹੀ ਔਰਤ ਦੇ ਪੇਟੋਂ ਜਨਮੇ ਬੱਚੇ ਦੀ ਇਹ ਜੋਤਸ਼ੀ ਕੁੰਡਲੀ ਕਿਵੇਂ ਬਨਾਉਣਗੇ ਅਤੇ ਉਸ ਦਾ ਭਵਿਖ ਕੀ ਹੋਵੇਗਾ ?

[ ਬਾਕੀ ਸਫ਼ਾ 16 ਤੇ ]

ਬਹੁਤ ਸਾਰੇ ਸਮਿਆਂ ਤੇ ਅਸੀਂ ਅਚੰਭਿਤ ਹੋ ਜਾਂਦੇ ਹਾਂ ਜਦੋਂ ਕਦੇ ਅਖਵਾਰ ਵਿਚ ਜੋਤਿਸ਼ੀ ਦੀ ਪਹਿਲੀ ਦੱਸੀ ਹਈ ਇਕ ਅੱਧੀ ਭਵਿਖਵਾਣੀ ਸੱਚੀ ਸਾਬਤ ਹੋਈ, ਦੀ ਖਬਰ ਪੜਦੇ ਹਾਂ ਪਰ ਇਹ ਕੁਝ ਆਮ ਅੰਦਾਜੇ ਹੁੰਦੇ ਹਨ ਜਿਸ ਨੂੰ ਕੋਈ ਵੀ ਸਿਆਸਤ ਨਾਲ ਵਾਹ ਰੱਖਣ ਵਾਲਾ ਵਿਅਕਤੀ ਲਾ ਸਕਦਾ ਹੈ। ਦੂਜਾ ਅਸੀਂ ਕਦੇ ਕਿਸੇ ਜੋਤਿਸ਼ੀ ਵਲੋਂ ਲਾਈਆਂ ਭਵਿੱਖ ਬਾਣੀਆਂ ਦੀਆਂ ਕਟਿੰਗਾਂ ਨਹੀਂ ਸੰਭਾਲਦੇ। ਪਿਛਲੇ ਸਮੇਂ ਵਿਚ ਅਸੀਂ ਇਸ ਪਾਸੇ ਵੱਲ ਕੁਝ ਧਿਆਨ ਦਿੱਤਾ ਹੈ।

ਜਿਵੇਂ ਪੰਜਾਬੀ ਟ੍ਰੀਬਿਊਨ 28-7-87 ਅਨੁਸਾਰ ਸਿਆਸੀ ਭਵਿੱਖ ਬਾਂਣੀਆਂ ਕਰਨ ਦੇ ਮਾਹਰ ਪੰਡਤ ਛੱਜੂ ਰਾਮ ਫਰੀਦਾਬਾਦ ਪੰਜਾਬ ਦਾ ਭਵਿੱਖ ਕਿਹੋ ਜਿਹਾ ਹਵੇਗਾ। ਲਿਖਦੇ ਹਨ, "ਪੰਜਾਬ ਵਿਚ ਰਾਸ਼ਟਰਪਤੀ ਰਾਜ ਇਸੇ ਸਾਲ ਨਵੰਬਰ ਵਿਚ ਖਤਮ ਹੋ ਜਾਵੇਗਾ। ਛੇ ਮਹੀਨੇ ਪਿਛੋਂ ਇਸ ਦੀ ਮਿਆਦ 'ਚ ਹੋਰ ਵਾਧਾ ਨਹੀਂ ਕੀਤਾ ਜਾਵੇਗਾ। ਪੰਜਾਬ 'ਚ ਜਨਰਲ ਚੋਣਾ ਨਹੀਂ ਹੋਣਗੀਆ ਸਗੋਂ ਵਰਤਮਾਨ ਵਿਧਾਨ ਸਭਾ ਵਿਚ ਹੀ ਅਕਾਲੀ ਪਾਰਟੀ ਦੀ ਮੁੜ ਕੇ ਸਰਕਾਰ ਸਥਾਪਤ ਕੀਤੀ ਜਾਵੇਗੀ। ਸ੍ਰੀ ਬਲਵੰਤ ਸਿੰਘ ਜਾਂ ਅਮਰਿੰਦਰ ਸਿੰਘ 'ਚੋ ਕੋਈ ਵੀ ਮੁੱਖ ਮੰਤਰੀ ਬਣ ਸਕਦਾ ਹੈ। ਸ੍ਰ. ਪ੍ਰਕਾਸ਼ ਸਿੰਘ ਬਾਦਲ, ਟੋਹੜਾ ਤੇ ਹੋਰ ਅਕਾਲੀ ਨੇਤਾ ਇਸ ਤੋਂ ਪਹਿਲਾਂ ਰਿਹਾ ਕਰ ਦਿਤੇ ਜਾਣਗੇ। 15 ਅਗਸਤ ਦੇ ਆਸ ਪਾਸ ਪੰਜਾਬ ਵਿਚ ਕੋਈ ਭਿਆਨਕ ਦੁਰਘਟਨਾਂ ਤੇ ਕਿਸੇ ਵੱਡੇ ਲੀਡਰ ਦੀ ਜਾਨ ਨੂੰ ਖਤਰਾ ਹੋ ਸਕਦਾ ਹੈ।"

ਇਸੇ ਤਰ੍ਹਾਂ ਦੀ ਇਕ ਭਵਿੱਖ ਵਾਣੀ ਹਰਿਆਣਾਂ ਚੋਣਾਂ ਤੋਂ ਪਹਿਲਾਂ ਕੀਤੀ ਗਈ ਸੀ ਜਿਸ ਵਿਚ ਬਹੁਮਤ ਸੀਟਾਂ ਇਕੱਲੀ ਕਾਂਗਰਸ ਨੂੰ ਮਿਲਣੀਆਂ ਸਨ ਆਦਿ-ਆਦਿ।

# ਦੇਵੀ, ਜੋ ਹਰੀਜਨ ਔਰਤਾਂ 'ਤੇ 'ਬਲਾਤਕਾਰ' ਦਾ ਕਹਿਰ ਢਾਉਂਦੀ ਹੈ

ਕਰਨਾਟਕ ਪ੍ਰਾਂਤ ਦੇ ਇਕ ਪਿੰਡ ਚਿਣਚਾਨਪੁਰ ਵਿਖੇ ਦੇਵੀ ਦਾ ਇਕ ਪ੍ਰਸਿੱਧ ਮੰਦਿਰ ਹੈ, ਜਿਸਦਾ ਨਾਂ ਹੈ—ਮਾਪੁਤ ਤਾਈ। ਇਸ ਦੇਵੀ ਦੇ ਸੰਬੰਧ ਵਿਚ ਇਹ ਧਾਰਨਾ ਹੈ ਕਿ ਹਰ ਸਾਲ ਅਪ੍ਰੈਲ ਮਹੀਨੇ ਦੇ ਦੂਸਰੇ ਸ਼ੁਕਰਵਾਰ ਨੂੰ ਇਹ ਦੇਵੀ, ਇਥੋਂ 3 ਕੁ ਕਿਲੋਮੀਟਰ ਦੂਰ ਸਥਿਤ ਆਪਣੇ ਮੰਦਰ ਦੇ ਨਿਜੀ ਕਮਰੇ ਵਿਚ ਚਲੀ ਜਾਂਦੀ ਹੈ। ਉਹ ਪੰਜ ਹਫਤੇ ਉਥੇ ਰਹਿੰਦੀ ਹੈ ਅਤੇ ਪੰਜਵੇਂ ਸ਼ੁਕਰਵਾਰ ਜਦੋਂ ਮੇਲਾ ਭਰਦਾ ਹੈ, ਉਸਦੇ ਸ਼ਰਧਾਲੂ ਉਸਨੂੰ ਇਕ ਵਿਸ਼ਾਲ ਜਲੂਸ ਰਾਹੀਂ ਧੂਮਧਾਮ ਨਾਲ ਵਾਪਸ ਲੈ ਆਉਂਦੇ ਹਨ।

ਇਹ ਪੰਜ ਸ਼ੁਕਰਵਾਰ ਉਥੋਂ ਦੀਆਂ ਹਰੀਜਨ ਔਰਤਾਂ ਲਈ ਕਾਫੀ ਦੁੱਖਦਾਈ ਹੁੰਦੇ ਹਨ। ਇਸ ਸਮੇਂ ਦੌਰਾਨ ਉਹਨਾਂ ਨੂੰ ਜੋਗਣਾਂ ਬਣਾ ਕੇ ਦੇਵੀ ਦੀ ਪੂਜਾ ਅਤੇ ਸੇਵਾ ਵਾਸਤੇ ਤੈਨਾਤ ਕਰ ਦਿਤਾ ਜਾਂਦਾ ਹੈ। ਪਰੰਤੂ ਇਹ ਸੇਵਾ ਦੇਵੀ ਦੀ ਨਹੀਂ ਬਲਕਿ 'ਪੁਰਸ਼ਾਂ' ਦੀ ਹੁੰਦੀ ਹੈ, ਜਿਹੜੇ ਇਸ ਸਮੇਂ ਦੌਰਾਨ ਇਹਨਾਂ ਔਰਤਾਂ ਨਾਲ ਭੋਗ ਵਿਲਾਸ ਭੀ ਕਰ ਸਕਦੇ ਹਨ। ਇਸ ਤੋਂ ਬਾਅਦ ਜਦੋਂ ਦੇਵੀ ਵਾਪਸ ਆਉਂਦੀ ਹੈ ਤਾਂ ਇਹ ਔਰਤਾਂ ਨਗਨ ਹਾਲਤ ਵਿਚ ਮੰਦਿਰ ਦੀ ਪਰਿਕਰਮਾ ਕਰਦੀਆਂ ਹਨ। ਇਹ ਜਲੂਸ ਵਿਚ ਭੀ ਸ਼ਾਮਲ ਹੁੰਦੀਆਂ ਹਨ। ਜਲੂਸ ਦੋ ਤਰਾਂ ਦੇ ਹੁੰਦੇ ਹਨ—ਇਕ ਵਿਚ ਇਹ ਔਰਤਾਂ ਆਪਣੇ ਨੰਗੇ ਸਰੀਰ ਤੇ ਚੰਦਨ ਦਾ ਲੇਪ ਕਰਕੇ ਅਤੇ ਦੂਜੇ ਵਿਚ ਆਪਣੇ ਸਰੀਰ ਨੂੰ ਨਿੰਮ ਦੇ ਪੱਤਿਆਂ ਨਾਲ ਢਕ ਕੇ ਸਾਰਾ ਦਿਨ ਜਲੂਸ ਦੇ ਨਾਲ ਤੁਰੀਆਂ ਫਿਰਦੀਆਂ ਰਹਿੰਦੀਆਂ ਹਨ।

ਧਰਮ ਦੇ ਪਰਦੇ ਪਿਛੇ ਇਹ 'ਕਸ਼ਟ' ਕੇਵਲ ਹਰੀਜਨ ਔਰਤਾਂ ਲਈ ਹੀ ਜਰੂਰੀ ਮੰਨੇ ਗਏ ਹਨ, ਗੈਰ-ਹਰੀਜਨ ਔਰਤਾਂ ਲਈ ਨਹੀਂ। ਹੁਣ ਇਸ ਪ੍ਰਥਾ ਦੇ ਵਿਰੁੱਧ ਹਾਲਾਂਕਿ ਕਾਫੀ ਗੁੱਸਾ ਪ੍ਰਗਟ ਕੀਤਾ ਜਾ ਰਿਹਾ ਹੈ ਅਤੇ ਸੰਨ 1979 ਵਿਚ ਇਸ ਤੇ ਪਾਬੰਦੀ ਵੀ ਲਗਾ ਦਿਤੀ ਗਈ ਸੀ, ਫਿਰ ਵੀ ਜਿਵੇਂ ਕਿ ਪੜ੍ਹਾਇਆ ਤੇ ਸਿਖਾਇਆ ਗਿਆ ਹੈ, ਬਹੁਤ ਸਾਰੇ ਹਰੀਜਨ ਪਰਿਵਾਰਾਂ ਦਾ ਅਜਿਹਾ ਵਿਸ਼ਵਾਸ ਹੈ ਕਿ ਜਿਸ ਖਾਨਦਾਨ ਦੀ ਲੜਕੀ 'ਦੇਵੀ ਦੀ ਸੇਵਾ' ਵਿਚ ਸ਼ਾਮਲ ਹੁੰਦੀ ਹੈ, ਉਸ ਖਾਨਦਾਨ ਦੇ ਲੋਕ ਅਗਲੇ ਜਨਮ ਵਿਚ ਹਰੀਜਨ ਹੋਣ ਤੋਂ ਮੁਕਤੀ ਪਾ ਜਾਂਦੇ ਹਨ। ਸਵਰਨ ਜਾਤੀਆਂ ਦੇ ਲੋਕ ਭੀ ਉਹਨਾਂ ਨੂੰ ਉਕਸਾਉਂਦੇ ਰਹਿੰਦੇ ਹਨ ਕਿ ਪੁਲਿਸ ਉਹਨਾਂ ਦੀ 'ਮੋਕਸ਼ ਪ੍ਰਾਪਤੀ' ਦੇ ਰਾਹ ਵਿਚ ਰੋੜਾ ਅਟਕਾ ਰਹੀ ਹੈ।

---

( ਸਫ਼ਾ 15 ਦੀ ਬਾਕੀ )

5. ਕੀ ਕੋਈ ਜੋਤਸ਼ੀ ਪੰਜਾਬ ਜਾਂ ਸ੍ਰੀ ਲੰਕਾ ਮਸਲੇ ਦਾ ਸਹੀ ਹੱਲ ਅਤੇ ਸਹੀ ਸਮਝੌਤੇ ਦੀ ਮਿਤੀ ਦੱਸ ਸਕਦਾ ਹੈ ?

# ਤੇ ਹੁਣ ਕੰਮਪਿਊਟਰ ਰਾਹੀਂ ਜੋਤਿਸ਼

ਹੁਣ ਜੋਤਿਸ਼ ਨੂੰ ਵਿਗਿਆਨ ਸਾਬਤ ਕਰਨ ਲਈ ਅਤੇ ਲੋਕਾਂ ਨੂੰ ਵੱਧ ਭਰਮਾਉਣ ਲਈ ਜੋਤਸ਼ੀਆਂ ਨੇ ਕੰਮਪਿਊਟਰ ਦੀ ਵਰਤੋਂ ਕਰਨੀ ਸ਼ੁਰੂ ਕਰ ਦਿਤੀ ਹੈ। ਵੱਖ ਵੱਖ ਸ਼ਹਿਰਾਂ ਵਿਚ ਜੋਤਿਸ਼ ਕੰਮਪਿਊਟਰ ਰਾਹੀਂ ਟੇਵੇ-ਕੁੰਡਲੀਆਂ ਆਦਿ ਬਣਾਏ ਜਾਂਦੇ ਹਨ, ਜਿਸ ਤੋਂ ਸਾਧਾਰਨ ਲੋਕ ਇਹ ਭੁਲੇਖੇ ਵਿਚ ਆ ਜਾਂਦੇ ਹਨ ਕਿ ਜੋਤਿਸ਼ ਵੀ ਇਕ ਸਾਇੰਸ ਹੈ ਅਤੇ ਇਸ ਦੁਆਰਾ ਦੱਸੀਆਂ ਗੱਲਾਂ ਸੱਚੀਆਂ ਸਾਬਤ ਹੋ ਸਕਦੀਆਂ ਹਨ ਅਸਲ ਵਿਚ ਇਹ ਗਲ ਇੰਝ ਨਹੀਂ। ਕੰਮਪਿਊਟਰ ਇਕ ਵਿਗਿਆਨਕ ਯੰਤਰ ਹੈ ਜਿਸ ਦੀ ਬਣਤਰ ਹੀ ਕੁਝ ਇਸ ਤਰਾਂ ਦੀ ਹੈ ਕਿ ਇਸ ਨੂੰ ਇਕ ਖਾਸ ਢੰਗ ਨਾਲ ਪ੍ਰਾਪਤ ਕਰਨ ਵਾਲੀਆਂ ਸੂਚਨਾਵਾਂ ਪਹਿਲਾਂ 'ਫੀਡ' ਕਰ ਦਿਤੀਆਂ ਜਾਂਦੀਆਂ ਹਨ। ਇਹ ਆਪਣੇ 'ਫੀਡ ਡੇਟੇ' ਅਨੁਸਾਰ ਹੀ ਚਲ ਸਕਦਾ ਹੈ। ਕੋਈ ਜੋਤਿਸ਼ ਕੰਮਪਿਊਟਰ ਤੁਹਾਡਾ ਸਹੀ ਨਾਂ, ਪਤਾ, ਪ੍ਰੀਵਾਰ ਦੇ ਮੈਂਬਰਾਂ ਦੀ ਗਿਣਤੀ, ਤਨਖਾਹ, ਪੜ੍ਹਾਈ ਆਦਿ ਬਾਰੇ ਨਹੀਂ ਦਸ ਸਕਦਾ ਕਿਸੇ ਮਰ ਚੁਕੇ ਵਿਅਕਤੀ ਦਾ ਜਨਮ, ਸਮਾਂ ਤੇ ਮਿਤੀ ਦਸਣ 'ਤੇ ਕੰਮਪਿਊਟਰ ਉਸ ਦੇ ਮਰੇ ਹੋਣ ਬਾਰੇ ਵੀ ਨਹੀਂ ਦਸ ਸਕਦਾ। ਅਸਲ ਵਿਚ ਤਾਂ ਇਹ ਇਕ ਗੈਰ-ਵਿਗਿਆਨਕ ਧੰਦੇ ਨੂੰ ਵਿਗਿਆਨਕ ਯੰਤਰ ਨਾਲ ਚਲਾਉਣ ਦਾ ਹੀਲਾ ਹੈ। ਵਿਗਿਆਨ ਨੂੰ ਵਿਗਿਆਨਕ ਢੰਗ ਨਾਲ ਆਪਣੇ ਸੁਆਰਥ ਲਈ ਵਰਤਨ ਦਾ ਘਟੀਆ ਤਰੀਕਾ ਹੈ।



# ਚਾਰ ਭੂਤਾਂ ਦਾ ਕਤਲ-ਦੋ ਭੂਤਾਂ ਨੂੰ ਫਾਂਸੀ

22 ਮਈ 1987 ਨੂੰ ਬਰਨਾਲੇ ਇਲਾਕੇ ਦੇ ਇਕ ਪਿੰਡ ਦਾ ਗੁਰਜੰਟ ਸਿੰਘ ਸਵੇਰੇ 10 ਕੁ ਵਜੇ ਭਦੌੜ ਮੇਰੇ ਕੋਲ ਆਇਆ ਅਤੇ ਦੱਸਿਆ "ਉਨ੍ਹਾਂ ਦੇ ਘਰ ਪਿਛਲੇ ਇਕ ਮਹੀਨੇ ਤੋਂ ਆਟੇ ਵਿਚ ਰੰਗ ਆਉਂਦਾ ਹੈ ਅਤੇ ਹੁਣ 3-4 ਦਿਨਾਂ ਤੋਂ ਮੇਰੀ ਪਤਨੀ ਨੂੰ ਲਗਾਤਾਰ ਭੂਤਾਂ-ਪ੍ਰੇਤਾਂ ਦੀ ਕਸਰ ਹੋਈ ਵੀ ਹੈ ਤੇ ਲਗਾਤਾਰ 'ਖੇਡੀ' ਜਾ ਰਹੀ ਹੈ। ਕਈ ਕਈ ਬੰਦਿਆਂ ਤੋਂ ਫੜੀ ਨਹੀਂ ਰਹਿੰਦੀ, ਅਵਾ ਤਵਾ ਬੋਲੀ ਜਾਂਦੀ ਹੈ। ਮੈਂ ਤਾਂ ਉਸ ਦਿਨ ਦਾ ਹੀ ਦਿਹਾੜੀ ਨਹੀਂ ਗਿਆ, ਜੁਆਕਾਂ ਦਾ ਅੱਡ ਬੁਰਾ ਹਾਲ ਹੈ। ਤਿੰਨ ਚਾਰ 'ਸਿਆਣਿਆਂ' ਨੂੰ ਦਿਖਾਇਆ ਹੈ ਕਿਸੇ ਤੋਂ ਅਰਾਮ ਨਹੀਂ ਆਇਆ।" ਇਸ ਤੋਂ ਬਾਅਦ ਉਨ੍ਹਾਂ ਦੇ ਪਿੰਡ ਪਹਿਲਾਂ ਜਿਹੜੇ 2-3 ਕੇਸ ਠੀਕ ਕੀਤੇ ਸਨ ਉਨ੍ਹਾਂ ਦਾ ਹਵਾਲਾ ਦੇ ਕੇ ਕਹਿੰਦਾ ਕਿ ਉਨ੍ਹਾਂ ਨੇ ਦੱਸ ਪਾਈ ਹੈ ਤੇ ਹੁਣ ਤੁਸੀਂ ਜਿਸ ਤਰ੍ਹਾਂ ਮਰਜੀ ਕਰੋ ਸਾਡੇ ਘਰ ਜਰੂਰ ਭਲਾ ਕਰੋ।

ਐਤਵਾਰ ਦਾ ਦਿਨ ਸੀ, ਬੀਰਬਲ ਭਦੌੜ ਯੂਨਿਟ ਦਾ ਪ੍ਰਧਾਨ ਵੀ ਘਰ ਹੀ ਸੀ। ਅਸੀਂ ਦੋਨੋਂ ਸਕੂਟਰ ਤੇ ਉਸਦੇ ਨਾਲ ਹੀ ਉਸਦੇ ਪਿੰਡ ਚਲੇ ਗਏ। ਅਸੀਂ ਜਾਂਦੇ ਹੀ ਦੇਖਿਆ ਘਰ ਦੇ ਵੇਹੜੇ ਵਿਚ ਤਾਰੋ ਨੂੰ 3-4 ਬੁੜੀਆਂ ਲੱਤਾਂ ਬਾਹਾਂ ਅਤੇ ਸਿਰ ਆਦਿ ਤੋਂ ਫੜੀ ਬੈਠੀਆਂ ਹਨ, ਫੜਨ ਦੇ ਬਾਵਜੂਦ ਵੀ ਤਾਰੋ ਪੂਰੇ ਜੋਰ ਨਾਲ ਸਿਰ ਘੁਮਾ ਰਹੀ ਸੀ ਤੇ ਜੋ ਮੂੰਹ ਆਇਆ ਬੋਲੀ ਜਾ ਰਹੀ ਸੀ। ਸਾਡੇ ਵੱਲ ਦੇਖਦੀ ਹੋਈ ਬੋਲੀ, "ਆਗੇ ਵੱਡੇ ਸਿਆਣੇ ਹੁਣ ਜੰਟਿਆ ਤੂੰ ਸੈਨੂੰ ਇਨ੍ਹਾਂ ਤੋਂ ਕੁਟਾਏਂਗਾ।"

ਅਸੀਂ ਉਸਨੂੰ ਧਰਵਾਸ ਦਿਤਾ ਤੇ ਕਿਹਾ ਕਿ ਅਸੀਂ ਤੈਨੂੰ ਕੁੱਟਣ ਮਾਰਨ ਨਹੀਂ ਸਗੋਂ ਤੰਦਰੁਸਤ ਕਰਨ ਲਈ ਆਏ ਹਾਂ ਅਤੇ ਸਾਰੀਆਂ ਜਨਾਨੀਆਂ ਨੂੰ ਕਿਹਾ ਕਿ ਇਸ ਨੂੰ ਛੱਡ ਦਿਓ ਤੇ ਉਸ ਦੇ ਪਤੀ ਨੂੰ ਕਿਹਾ ਕਿ ਇਸਨੂੰ ਅੰਦਰ ਲਿਆ ਕੇ ਮੰਜੇ ਤੇ ਪਾ ਦੇਵੇ। ਉਸ ਦੇ ਅੰਦਰ ਆਉਣ ਤੋਂ ਬਾਅਦ ਅਸੀਂ ਸਾਰਿਆਂ ਨੂੰ ਬਾਹਰ ਬੈਠਣ ਲਈ ਕਿਹਾ। ਉਹ ਹੌਲੀ ਹੌਲੀ ਅਜੇ ਵੀ ਸਿਰ ਹਿਲਾ ਰਹੀ ਸੀ। ਅਸੀਂ ਪੁੱਛਿਆ ਤੈਨੂੰ ਕੌਣ ਤੰਗ ਕਰਦਾ ਹੈ। ਉਸਨੇ ਕਿਹਾ, "ਇਕ ਤਾਂ ਜੰਟਾ (ਪਤੀ) ਮੇਰੇ ਥੱਪੜ ਮਾਰਦਾ, ਨਾਲੇ ਮੇਰੀ ਗੱਲ ਨੀ ਮੰਨਦਾ।" ਅਸੀਂ ਪੁੱਛਿਆ ਕਿਹੜੀ ਗੱਲ। ਉਸਨੇ ਫਿਰ ਦੱਸਣਾ ਸ਼ੁਰੂ ਕੀਤਾ, "ਜੰਟੇ ਦੇ ਮੇਰੀ ਛੋਟੀ ਭੈਣ ਨਾਲ ਨਜਾਇਜ਼ ਸਬੰਧ ਨੇ, ਮੈਂ ਇਸਨੂੰ ਬਹੁਤ ਵਾਰੀ ਕਿਹਾ, ਕਿ ਜਾਣਦੇ ਆਪਣਾ ਘਰ ਉਜੜਜੂ, ਨਾਲੇ ਉਸ ਨੂੰ ਬਹੁਤ ਪੈਸੇ ਵੀ ਖਵਾਈ ਜਾਂਦਾ. ਮੇਰਾ ਲਾਜ ਨੀ ਕਰਾਉਂਦਾ। ਅਸੀਂ ਪੁੱਛਿਆ ਕਿੰਨੇ ਕੁ ਪੈਸੇ ਹੁਣ ਤੱਕ ਦਿੱਤੇ ਹਨ। ਉਸ ਫਿਰ ਬੋਲਣਾ ਸ਼ੁਰੂ ਕੀਤਾ, "35 ਇਕ ਵਾਰੀ,, 20 ਇਕ ਵਾਰੀ, ਇਕ ਵਾਰੀ ਸੂਟ, 10 ਇਕ ਵਾਰੀ, 70 ਇਕ ਵਾਰੀ।" ਫਿਰ ਅਸੀਂ ਪੁਛਿਆ ਹੋਰ ਤੈਨੂੰ ਕੌਣ ਤੰਗ ਕਰਦਾ, 'ਭਗਤ।' ਕਿਹੜਾ ਭਗਤ। 'ਸਾਡੇ ਘਰ ਦੇ ਸਾਹਮਣੇ ਘਰ ਹੈ ਹਰ ਵੀਰਵਾਰ ਚੌਂਕੀ ਲਾਉਂਦਾ, ਹੁਣ ਡਰਦਾ, 15 ਦਿਨ ਹੋਗੇ ਘਰੋਂ ਭੱਜੇ ਨੂੰ, ਪਹਿਲਾਂ ਉਹਨਾਂ ਦੇ ਘਰੇ ਕਸਰ ਹੁੰਦੀ ਸੀ ਹੁਣ ਉਸਨੇ ਆਪਣਾ ਤਾਂ ਇਲਾਜ ਕਰ ਲਿਆ ਤੇ ਮਾਈ ਮਦਾਨਣ ਨੂੰ ਸਾਡੇ ਮਗਰ ਲਾ ਤਾ।" ਅਸੀਂ ਪੁੱਛਿਆ ਤੁਹਾਡੇ ਮਗਰ ਕਿਸ ਤਰ੍ਹਾਂ ਲਾ ਦਿੱਤਾ, ਤਾਂ ਉਸਨੇ ਕਿਹਾ, "20 ਕੁ ਦਿਨ ਪਹਿਲਾਂ ਅਸੀਂ ਇਨ੍ਹਾਂ ਦੇ ਘਰੋਂ ਝਟਕਾ (ਰਿੰਨ੍ਹਿਆ ਹੋਇਆ ਮਾਸ) ਲਿਆ ਕੇ ਖਾਧਾ ਸੀ ਉਸ ਦਿਨ ਤੋਂ ਹੀ ਸਾਡੇ ਘਰ ਨੂੰ ਕਸਰ ਚਿੰਬੜੀ ਹੋਈ ਐ।" ਕਸਰ ਕਿਵੇਂ ਹੁੰਦੀ। "ਮਾਈ ਲਾਲ ਸਾੜੀ ਵਾਲੀ ਪੌਣ ਲਿਆਉਂਦੀ ਹੈ।" ਹੋਰ ਕੌਣ ਤੰਗ ਕਰਦਾ ਹੈ। ਉਤਰ ਮਿਲਿਆ "ਤਾਰੋ, ਸਾਡਾ ਵੱਡਾ ਤਾਇਆ, ਮਿੰਦਰੀ ਕਚੀਲ।" ਅਸੀਂ ਪੁਛਿਆ ਇੰਨਾ ਵਿਚੋਂ ਜਿਉਂਦਾ ਕੌਣ 2 ਹੈ ਤਾਂ ਉਸਨੇ ਕਿਹਾ, "ਜਿਉਂਦਾ ਕੋਈ ਵੀ ਨਹੀਂ, ਇਹ ਸਾਰੇ ਮੇਰੇ ਸਿਰ ਤੇ ਬੈਠ ਜਾਂਦੇ ਹਨ ਤੇ ਮੈਨੂੰ ਖਿਡਾਉਂਦੇ ਹਨ ਤੇ ਮੇਰੇ ਵਿਚ ਬੋਲਦੇ ਹਨ।" ਅਸੀਂ ਉਸਨੂੰ ਕਿਹਾ ਕਿ ਜੇਹੜੇ ਤੈਨੂੰ ਤੰਗ ਕਰਦੇ ਹਨ ਉਹਨਾਂ ਨੂੰ ਮਾਰ ਦੇਈਏ ਫਿਰ ਤਾਂ ਪੌਣ ਨਹੀਂ ਆਉਂਦੀ ਤੇ ਗੁਰਜੰਟ ਸਿੰਘ ਜੇ ਤੇਰੀ ਗੱਲ ਤੇਰੇ ਸਾਹਮਣੇ ਮੰਨੇ ਤੇ ਕਹੇ ਕਿ ਅੱਗੇ ਤੋਂ ਅਜਿਹੀ ਗਲਤੀ ਨਹੀਂ ਕਰਦਾ, ਫਿਰ ਤਾਂ ਤੂੰ ਠੀਕ ਰਹੇਂਗੀ ਉਸਨੇ ਪੂਰਾ ਖੁਸ਼ ਹੁੰਦਿਆਂ ਉਤਰ ਦਿੱਤਾ, "ਕਿਉਂ ਨਹੀਂ"

ਮੈਂ ਉਸਨੂੰ ਹਿਪਨੋਟਾਈਜ਼ ਕਰਨਾ ਸ਼ੁਰੂ ਕੀਤਾ ਤੇ ਥੋੜਾ ਸਮਾਂ ਹੀ ਉਸਨੇ ਸਿੱਕੇ ਵੱਲ ਵੇਖਣ ਤੋਂ ਬਾਅਦ ਅੱਖਾਂ ਬੰਦ ਕਰ ਲਈਆਂ ਤੇ ਉਹ ਹਿਪਨੋਟਾਈਜ਼ ਦੀ ਹਾਲਤ ਵਿਚ ਆ ਗਈ। ਮੈਂ ਉਸਨੂੰ ਕਹਿਣਾ ਸ਼ੁਰੂ ਕੀਤਾ ਕਿ ਦੇਖ ਹੁਣ

ਤੈਨੂੰ ਮਾਈ ਮਦਾਨਣ ਦਿਸੈਗੀ। ਉਸਨੇ ਕਿਹਾ. "ਹਾਂ ਦਿਸਦੀ ਹੈ। ਲਾਲ ਸਾੜੀ ਪਾਈ ਖੜੀ ਐ।" ਹੁਣ ਹੋਰ ਵੇਖੀਂ ਵਾਰੀ ਨਾਲ ਜਿਹੜੇ ਤੈਨੂੰ ਤੰਗ ਕਰਦੇ ਹਨ ਸਾਰੇ ਤੇਰੇ ਸਾਹਮਣੇ ਆਉਣਗੇ ਤੇ ਫਿਰ ਉਹ ਆਪ ਹੀ ਦੱਸਣ ਲੱਗ ਪ ੀ "ਔਹ ਤਾਰੋ ਆ ਗਈ, ਔਹ ਤਾਇਆ ਖੜਾ, ਇਨ੍ਹਾਂ ਦੇ ਮਗਰ ਮਿੰਦਰੀ ਖੜੀ ਐ" ਇਸ ਤੋਂ ਬਾਅਦ ਮੈਂ ਉਸਨੂੰ ਕਿਹਾ ਕਿ ਹੁਣ ਤੈਨੂੰ ਨੰਗੀਆਂ ਕਿਰਪਾਨਾਂ ਵਾਲੇ ਚਾਰ ਬੰਦੇ ਦਿਖਾਈ ਦੇਣਗੇ ਕਾਲੇ ਕੱਪੜਿਆਂ ਵਿਚ। ਜਲਦੀ ਹੀ ਉਸਨੇ ਕਹਿਣਾ ਸ਼ੁਰੂ ਕੀਤਾ ,'ਔਹ ਆ ਗਏ" ਫਿਰ ਉਸ ਨੂੰ ਕਿਹਾ ਜਦੋਂ ਮੈਂ 7 ਤੱਕ ਗਿਣਤੀ ਕਰਾਂਗਾਂ ਤਾਂ ਇਹ ਚਾਰੇ ਬੰਦੇ ਉਨ੍ਹਾਂ ਨੂੰ ਵੱਢ ਕੇ ਡੱਕਰੇ ਕਰ ਦੇਣਗੇ। ਅਜੇ ਸੱਤ ਪੂਰੇ ਵੀ ਨਹੀਂ ਸਨ ਹੋਏ ਉਸਨੇ ਸੰਮੋਂਹਕ ਨੀਂਦ ਦੀ ਹਾਲਤ ਵਿਚ ਹੀ ਆਪਣੀਆਂ ਬਾਹਾਂ ਇਸ ਤਰ੍ਹਾਂ ਚਲਾ ਕੇ ਦੱਸਣਾ ਸ਼ੁਰੂ ਕੀਤਾ ਜਿਵੇਂ ਸੱਚੀਓਂ ਕਿਰਪਾਨਾਂ ਚਲਦੀਆਂ ਹੋਣ 'ਔਹ ਵੱਢਤਾ, ਹੁਣ ਬੋਲ" ਜਦੋਂ ਮੈਂ ਸੱਤ ਗਿਣਤੀ ਪੂਰੀ ਕੀਤੀ ਤਾਂ ਉਸਨੇ ਕਿਹਾ "ਮਾਈ ਤਾਂ ਅਜੇ ਖੜੀ ਐ" ਮੈਂ ਫਿਰ ਕਿਹਾ ਕਿ ਮੈਂ ਤਿੰਨ ਗਿਣਾਗਾ ਤੇ ਉਹ ਚਾਰੇ ਬੰਦੇ ਮਾਈ ਨੂੰ ਵੀ ਵੱਢ ਦੇਣਗੇ। ਮੈਂ ਤਿੰਨ ਦੀ ਗਿਣਤੀ ਪੂਰੀ ਕੀਤੀ ਪਰ ਬੰਦਿਆਂ ਨੇ ਮਾਈ ਨੂੰ ਨਾ ਵੱਢਿਆ। ਮੈਂ ਇਹ ਸੋਚ ਕੇ ਕਿ ਇਸਦੇ ਦਿਮਾਗ ਵਿਚ ਮਾਈ ਦੀ ਸ਼ਕਤੀ ਆਮ ਬੰਦਿਆਂ ਤੋਂ ਵੱਧ ਹੋਣ ਦਾ ਭਰਮ ਹੈ ਤੇ ਉਸਨੂੰ ਇਹ ਸੁਝਾ ਦੇ ਦਿੱਤਾ ਕਿ ਮਾਈ ਨੂੰ ਅਸੀਂ ਆਪਣੇ ਨਾਲ ਲੈ ਜਾਵਾਂਗੇ। ਇਨਾਂ ਕਹਿਣ ਦੀ ਦੇਰ ਹੀ ਸੀ ਕਿ ਤਾਰੋ ਕਹਿਣ ਲੱਗੀ "ਚਲੀ ਗਈ ਉਹ ਤਾਂ।"

ਉਸਤੋਂ ਬਾਅਦ ਮੈਂ ਉਸਨੂੰ ਉਸੇ ਹਾਲਤ ਵਿਚ ਦਿਖਾਇਆ ਕਿ ਇਨ੍ਹਾਂ ਨੂੰ ਮਾਰਕੇ ਖਤਮ ਕਰਕੇ ਪੰਡਾਂ ਬੰਨ ਕੇ ਨਹਿਰ ਵਿਚ ਸੁੱਟ ਦਿਤਾ ਹੈ ਹੁਣ ਮੱਛੀਆਂ ਇਨ੍ਹਾਂ ਨੂੰ ਖਾ ਜਾਣਗੀਆਂ ਤੇ ਕਦੇ ਵੀ ਤੈਨੂੰ ਹੁਣ ਦਿਖਾਈ ਨਹੀਂ ਦੇਣਗੀਆਂ। ਹੋਰ ਕੁਝ ਉਦਾਹਰਨਾ ਦੇ ਕੇ ਸਪਸ਼ਟ ਕੀਤਾ ਕਿ ਉਹ ਹੁਣ ਮਰ ਚੁੱਕੀਆਂ ਹਨ, ਖਤਮ ਹੋ ਗਈਆਂ ਹਨ। ਦੂਜਾ ਉਸਨੂੰ ਸੁਝਾ ਦਿੱਤਾ ਕਿ ਹੁਣ ਤੇਰਾ ਪਤੀ ਪਹਿਲਾਂ ਵਰਗੀ ਕੋਈ ਗਲਤੀ ਨਹੀਂ ਕਰੇਗਾ। ਇਸ ਤੋਂ ਬਾਅਦ ਉਸਨੂੰ ਜਗਾ ਦਿੱਤਾ ਗਿਆ। ਫਿਰ ਗੁਰਜੰਟ ਸਿੰਘ ਨੂੰ ਉਸ ਦੇ ਨਜਾਇਜ ਸਬੰਧਾਂ ਬਾਰੇ ਪੁਛਿਆ ਤਾਂ ਉਹ ਝੱਟ ਹੀ ਮੰਨ ਗਿਆਂ। ਉਸ ਤੋਂ ਉਸ ਦੀ ਪਤਨੀ ਸਾਹਮਣੇ ਗਲਤੀ ਵੀ ਮੰਨਵਾਈ ਤੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਚਨ ਵੀ ਦੁਆਇਆ। ਇਸ ਉਪਰੰਤ ਤਾਰੋ ਨੇ ਸਾਨੂੰ ਚਾਹ ਬਣਾ ਕੇ ਪਿਆਈ ਤੇ ਅਸੀਂ ਸਕੂਟਰ ਤੇ ਵਾਪਸ ਆ ਗਏ।

25 ਮਈ ਸ਼ਾਮ ਨੂੰ ਗੁਰਜੰਟ ਮੇਰੀ ਗੈਰ ਹਾਜਰੀ ਵਿਚ ਘਰ ਸੁਨੇਹਾ ਦੇ ਕੇ ਗਿਆ ਕਿ ਉਂਜ ਤਾਂ ਠੀਕ ਹੈ ਪਰ ਰੂਆਂਨੀ ਕਸਰ ਅਜੇ ਬਾਕੀ ਹੈ। ਕਦੇ ਕਦੇ ਕਹਿੰਦੀ ਹੈ ਕਿ ਮੇਰੇ ਵਿਚ ਪਾਉਣ ਆਵੇਗੀ। ਮੈਂ ਅ ਪਣੇ ਨਾਲ ਉਸੇ ਰਾਤ ਇਕ ਹਮਦਰਦ ਸਾਥੀ ਕੁਲਦੀਪ ਕੁਮਾਰ ਨੂੰ ਨਾਲ ਲੈ ਕੇ ਕੇਸ ਤੇ ਚਲਾ ਗਿਆ। ਜਦੋਂ ਹੀ ਅਸੀਂ ਘਰੇ ਪਹੁੰਚੇ ਤਾਂ ਸਾਨੂੰ ਦੇਖਦੇ ਸਾਰ ਹੀ ਉਸ ਖੇਡਣਾ (ਸਿਰ ਘੁਕਾਉਣਾ) ਸ਼ੁਰੂ ਕਰ ਦਿਤਾ। ਉਸਨੂੰ ਪੁੱਛਿਆ ਕਿ ਹੁਣ ਕੌਣ ਖਿਡਾਉਂਦਾ, ਕੀ ਤਕਲੀਫ ਹੈ। ਤਾਂ ਉਸ ਕਹਿਣਾ ਸ਼ੁਰੂ ਕੀਤਾ, "ਤੁਸੀਂ ਤਾਂ ਉਸ ਦਿਨ ਸਕੂਟਰ ਤੇ ਗੱਲੀਂ ਪਏ ਹੋਏ ਸੀ ਮੈਂ ਰਾਹ ਵਿਚ ਹੀ ਉਤਰ ਗਈ ਤੇ ਫਿਰ ਐਥੇ ਆ ਗਈ।" ਅਸੀਂ ਪੁਛਿਆ ਤੂੰ ਕੌਣ ਆਂ ਤੇ ਕੀ ਲੈਣ ਆਈ ਹੈ। "ਮੈਂ ਮਾਈ ਮਦਾਨਣ," ਮੈਂ ਤਾਂ ਲਾਲ ਰੀਬਨ, ਲਾਲ ਬੰਗਾਂ ਤੇ ਲਾਲ ਚੁੰਨੀ ਲੈ ਕੇ ਜਾਉਂਗੀ।" ਅਸੀਂ ਦੋ ਤਿੰਨ ਵਾਰ ਉਸ ਨੂੰ ਝੰਜੋੜ ਕੇ ਇਕ ਵਾਰੀ ਹੋਸ਼ ਵਿਚ ਲਿਆਦਾ ਤੇ ਉਸਨੂੰ ਪੁੱਛਿਆ ਕੀ ਗੱਲ ਹੈ, ਉਸਨੇ ਮਾਈ ਮਦਾਨਣ ਦੇ ਦੁਬਾਰਾ ਆਉਣ ਦੀ ਗੱਲ ਦੁਹਰਾਈ। ਇਸ ਤੇ ਉਸ ਨੂੰ ਹਿਪਨੋਟਾ-ਈਜ ਕਰਕੇ ਮਾਈ ਮਦਾਨਣ ਦਿਖਾਈ ਗਈ ਤੇ ਨਾਲ ਹੀ ਇਕ ਨਿਹੰਗ ਦੀ ਸ਼ਕਲ ਦਾ ਅਣ ਪਛਾਤਾ ਵਿਅੱਕਤੀ ਜਿਸ ਤੋਂ ਮਾਈ ਮਦਾਨਣ ਬਰਸੇ ਨਾਲ ਵਢਾ ਕੇ ਟੋਆ ਪੱਟ ਕੇ ਧਰਤੀ ਵਿਚ ਦਬਾ ਦਿਤੀ ਗਈ। ਇਸ ਤੋਂ ਬਾਅਦ ਸਮੋਹਕ ਨੀਂਦ ਦੀ ਹਾਲਤ ਵਿੱਚ ਪੁੱਛਿਆ ਗਿਆ ਕਿ ਅੱਜ ਦੇਖ ਲੈ ਜੇ ਕੋਈ ਤੈਨੂੰ ਹੋਰ ਵੀ ਤੰਗ ਕਰਦਾ ਸਾਹਮਣੇ ਆ ਜਾਵੇਗਾ। ਸੱਤ ਤੱਕ ਗਿਣਦੇ 2 ਇਕ ਬਾਬਾ ਤੇ ਇਕ ਔਰਤ ਉਸਨੂੰ ਦਿਖਾਈ ਦੇਣ ਲੱਗੀ ਤੇ ਉਸ਼ਨੇ ਕਿਹਾ ਇਕ ਸ਼ਹੀਦ ਐ ਤੇ ਇਕ ਨਾਲ ਸਾਡੇ ਪਿੰਡ ਦੀ ਸੰਤੀ। ਫਿਰ ਉਸ ਨੂੰ ਕਿਹਾ ਹੋਰ ਦੇਖ ਲੈ ਹੋਰ ਤਾਂ ਨਹੀਂ ਕੋਈ ਉਸਨੇ ਕਿਹਾ ਨਹੀਂ। ਇਥੇ ਅਸੀਂ ਇਕ ਤਜਰਬਾ ਕੀਤਾ। ਇਸ ਵਾਰੀ ਦੋਹਾਂ ਨੂੰ ਮਾਰਨ ਦਾ ਨਵਾ ਤਰੀਕਾ ਸੋਚਿਆ। ਮੈਂ ਕਿਹਾ ਕਿ ਜਦੋਂ ਮੈਂ ਤਿੰਨ ਤੱਕ ਗਿਣਤੀ ਕਰਾਂਗਾ ਤਾਂ ਤੈਨੂੰ ਦੋ ਸਿਪਾਹੀ ਬੰਦੂਕਾਂ ਵਾਲੇ ਦਿਸਣਗੇ। ਜਦੋਂ ਮੈਂ ਤਿੰਨ ਦੀ



ਗਿਣਤੀ ਪੂਰੀ ਕੀਤੀ ਤਾਂ ਉਸਨੂੰ ਸਿਪਾਹੀ ਦਿਸਣੇ ਸ਼ੁਰੂ ਹੋ ਗਏ। ਤੇ ਫਿਰ ਮ ਂ ਉਸਨੂੰ ਕਿਹਾ ਕਿ ਹੁਣ ਇਹ ਦੋਨਾ ਨੂੰ ਗੋਲੀ ਮਾਰ ਦੇਣਗੇ। ਕੁਝ ਪਲ ਬੀਤਣ ਤੋਂ ਬਾਅਦ ਮੈਂ ਪੁੱਛਿਆ ਕਿ ਗੋਲੀ ਮਾਰ ਦਿਤੀ ਤਾਂ ਉਸਨੇ ਕਿਹਾ "ਨਹੀਂ ਇਹ ਤਾਂ ਖੜੇ ਐ।" ਫਿਰ ਮੈਂ ਉਸਨੂੰ ਕਿਹਾ ਕਿ ਹੁਣ ਮੈਂ ਠਾਣੇਦਾਰ ਨੂੰ ਸੱਦਾਂਗਾ ਉਹ ਜੀਪ ਲੈ ਕੇ ਆਵੇਗਾ ਤੇ ਇਨ੍ਹਾਂ ਨੂੰ ਗੋਲੀ ਮਾਰਨ ਦਾ ਹੁਕਮ ਦੇਵੇਗਾ। ਠਾਣੇਦਾਰ ਜੀਪ ਸਮੇਤ ਆ ਗਿਆ ਉਸਨੇ ਹੁਕਮ ਵੀ ਦੇ ਦਿੱਤਾ ਪਰ ਸਿਪਾਹੀਆਂ ਗੋਲੀ ਨਾ ਮਾਰੀ। ਇਸਤੋਂ ਬਾਅਦ ਸੁਝਾਅ ਦਿਤਾ ਕਿ ਇਹ ਹੁਣ ਨੂੜ ਕੇ ਜੀਪ ਵਿਚ ਸਿੱਟ ਕੇ ਲੈ ਜਾਣਗੇ ਤੇ ਜੇਲ ਵਿਚ ਫਾਂਸੀ ਦੇ ਦੇਣਗੇ। ਸੋ ਫਿਰ ਉਸਨੇ ਬੋਲਣਾ ਸ਼ੁਰੂ ਕੀਤਾ, "ਹਾਂ ਨੂੜੀ ਜਾਂਦੇ ਆ, ਔਹ ਸਿੱਟ ਲੇ ਜੀਪ ਵਿਚ।" ਮੈਂ ਫਿਰ ਕਿਹਾ ਕਿ ਮੈਂ 1-2-3 ਕਰਾਂਗਾ ਜੀਪ ਭਜਾ ਕੇ ਲੈ ਜਾਣਗੇ। ਜਦੋਂ ਹੀ ਮੈਂ 1-2-3 ਕਿਹਾ ਤਾਂ ਉਸਨੇ ਕਿਹਾ ਕਿ ਜੀਪ ਤਾਂ ਚਲੀ ਗਈ। ਤੇ ਉਸਨੂੰ ਪੁੱਛਿਆ ਕਿ ਹੁਣ ਤਾਂ ਨਹੀਂ ਕੁਝ ਦਿਸਦਾ ਉਸਨੇ ਕਿਹਾ ਨਹੀਂ ਠੀਕ ਹਾਂ।

ਇਸ ਉਪਰੰਤ ਅਸੀਂ ਵਾਪਸ ਆ ਗਏ। ਦੋ ਮਹੀਨੇ ਬਹੁਤ ਵਧੀਆ ਲੰਘ ਗਏ। ਤਾਂ ਇਕ ਦਿਨ ਕੀ ਹੋਇਆ ਮੈਂ 2 ਕੁ ਵਜੇ ਸਕੂਲੋਂ ਘਰ ਪਹੁੰਚਿਆ ਹੀ ਸੀ। ਇਕ ਫੀਅਟ ਕਾਰ ਦਰਵਾਜੇ ਅੱਗੇ ਆ ਕੇ ਰੁਕੀ। ਰੁੱਕਣ ਸਾਰ ਹੀ ਉਸ ਵਿਚੋਂ ਗੁਰਜੰਟ ਸਿੰਘ ਆਪਣੀ ਪਤਨੀ ਨੂੰ ਵਾਲਾਂ ਤੋਂ ਫੜੇ ਹੋਏ ਬਾਹਰ ਨਿਕਲਿਆ ਤੇ ਉਸ ਦੇ ਦੋ ਤਿੰਨ ਥੱਪੜ ਮਾਰ ਕੇ ਡਿਉਡੀ ਵਿਚ ਪਏ ਮੰਜੇ ਤੇ ਸੁੱਟ ਦਿਤੀ। ਮੈਂ ਗੁਰ-ਜੰਟ ਸਿੰਘ ਨੂੰ ਉਸਨੂੰ ਛੱਡ ਕੇ ਮਾਰਨ ਦਾ ਕਾਰਨ ਦੱਸਣ ਲਈ ਕਿਹਾ ਉਸਨੇ ਦਸਣਾ ਸ਼ੁਰੂ ਕੀਤਾ, "ਮਾਸਟਰ ਜੀ, ਸਾਰੇ ਰਾਹ ਬਹੁਤ ਤੰਗ ਕਰਦੀ ਆਈ ਹੈ।" ਮੈਂ ਪੁੱਛਿਆ ਕਿ ਸਾਰੀ ਘਟਨਾ ਦੱਸ। ਤਾਂ ਉਸ ਦਸਣਾ ਸ਼ੁਰੂ ਕੀਤਾ ਕਿ, "ਅਸੀਂ ਅੱਜ ਸਵੇਰੇ ਨਿਹਾਲੇ ਵਾਲੇ ਡਾਕਟਰ ਤੋਂ ਦਵਾਈ ਲੈਣ ਗਏ ਸੀ ਤੇ ਜਦੋਂ ਡਾਕਟਰ ਨੇ ਇਸ ਦੇ ਟੀਕਾ ਲਾ ਦਿਤਾ ਤਾਂ ਇਸ ਤਰ੍ਹਾਂ ਖੇਡਣ ਲੱਗ ਗਈ, ਡਾਕਟਰ ਨੇ ਇਸ ਨੂੰ ਹਟਾਉਣ ਲਈ ਇਕ ਟੀਕਾ ਹੋਰ ਲਾ ਦਿਤਾ ਤਾਂ ਉਹ ਹੱਟਣ ਦੀ ਬਜਾਏ ਹੋਰ ਜੋਰ ਨਾਲ ਖੇਡਣ ਲੱਗ ਪਈ, ਫਿਰ ਡਾਕਟਰ ਨੇ ਆਪਣੀ ਕਾਰ ਦੇ ਕੇ ਸਾਨੂੰ ਇਕ ਪਿੰਡ ਦੇ ਸਿਆਣੇ ਕੋਲ ਭੇਜ ਦਿਤਾ ਤੇ ਕਿਹਾ ਕਿ ਇਸਦਾ ਹੁਣ ਮੇਰੇ ਕੋਲ ਕੋਈ ਇਲਾਜ ਨਹੀਂ। ਅਸੀਂ ਉਸ ਕਾਰ ਵਿਚ ਪਾ ਕੇ ਰਾਮ ਚੰਦ ਦੇ ਡੇਰੇ ਲੈ ਗਏ ਸਾਧ ਨੇ ਕਾਫੀ ਸਮਾਂ ਆਪਦੇ ਮੰਤਰ ਪੜ੍ਹਨ ਤੋਂ ਬਾਅਦ ਲਾਇਚੀਆਂ ਕਰਕੇ ਦਿੱਤੀਆਂ ਤੇ ਕਿਹਾ ਇਹ ਦੇਈ ਜਾਓ ਠੀਕ ਹੋ ਜਾਵੇਗੀ। ਅਸੀ ਉਹ ਵੀ ਦਿਤੀਆਂ ਤੇ ਜਦੋਂ ਨਿਹਾਲੇਵਾਲੇ ਵਾਪਸ ਆਏ ਤਾਂ ਇਸ ਨੇ ਤਾੜੀਆਂ ਵੀ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਫਿਰ ਹਾਰ ਕੇ 150 ਰੁਪਏ ਵਿਚ ਆਹ ਟੈਕਸੀ ਕਰਕੇ ਤੁਹਾਡੇ ਕੋਲ ਆਏ ਹਾਂ। ਮੈਂ ਪੁੱਛਿਆ ਕਿ ਦਵਾਈ ਕਾਸਦੀ ਲੈਣ ਗਏ ਸੀ ਤਾਂ ਉਸ ਕਿਹਾ ਕਿ ਗਰਭ ਗਿਰਾਉਣ ਲਈ। ਪਰ ਡਾਕਟਰ ਨੇ ਕਿਹਾ ਕਿ ਕਮਜ਼ੋਰ ਬਹੁਤੀ ਆ ਤੇ ਤਾਕਤ ਦੇ ਟੀਕੇ ਲਾ ਦਿਤੇ।" ਉਸਨੂੰ ਪੁਛਿਆ ਕਿ ਪਹਿਲਾਂ ਵੀ ਕਦੇ ਦਵਾਈ ਲੈਣ ਨਾਲ ਇਸ ਤਰ੍ਹਾਂ ਹੋਈ ਹੈ ਤਾਂ ਉਸਨੇ ਦੱਸਿਆ ਕਿ 6 ਮਹੀਨੇ ਪਹਿਲਾਂ ਇਹ ਕਾਫੀ ਬਿਮਾਰ ਰਹੀ ਸੀ। ਉਦੋਂ ਬਹੁਤ ਸਾਰੇ ਟੀਕੇ ਦਵਾਈਆਂ ਦਿੱਤੀਆਂ ਤੇ ਕੁਝ ਦਿਨਾਂ ਬਾਅਦ ਬੈਡਾ ਜਿਹਾ ਹੋ ਗਈ ਸੀ ਤੇ ਫਿਰ ਜਦੋਂ ਦਵਾਈ ਲਈ, ਤਾਂ ਟੀਕਾ ਲੱਗਣ ਸਾਰ ਖੇਡਣ ਲੱਗ ਗਈ ਸੀ ਡਾਕਟਰ ਦੇ ਇਕ ਦੋ ਦਵਾਈਆਂ ਦੇਣ ਤੇ ਜਦੋਂ ਠੀਕ ਨਾ ਹੋਈ ਤਾਂ ਇਹ ਕਹਿ, ਚੁੱਕਾ ਦਿਤਾ ਕਿ ਹੁਣ ਕੇਸ ਸਾਡੇ ਠੀਕ ਕਰਨ ਵਾਲਾ ਨਹੀਂ ਰਿਹਾ (ਇਥੇ ਇਕ ਗੱਲ ਨੋਟ ਕਰਨ ਵਾਲੀ ਹੈ ਕਿ ਡਾਕਟਰ M. B. B. S. ਸੀ) ਫਿਰ ਅਸੀ ਇਕ ਸਾਧ ਤੋਂ ਤਵੀਤ ਕਰਾ ਲਿਆ। 3-4 ਦਿਨਾਂ ਬਾਅਦ ਹੋਲੀ ਹੋਲੀ ਠੀਕ ਹੋ ਗਈ ਸੀ।

ਇਸ ਤੋਂ ਬਾਅਦ ਜਦੋਂ ਤਾਰੋ ਨਾਲ ਗੱਲ ਬਾਤ ਕੀਤੀ ਤਾਂ ਉਸ ਨਾਲ ਹੋਈ ਗੱਲਬਾਤ ਵਿਚੋਂ ਸਿਰਫ ਇਨਾ ਨਿਕਲਿਆ ਕਿ ਉਹ ਪਹਿਲਾਂ ਇਕ ਵਾਰੀ ਬਹੁਤ ਸਾਰੇ ਟੀਕੇ ਲੱਗੇ ਹੋਣ ਕਾਰਨ ਹੁਣ ਟੀਕਾ ਲਵਾਉਣ ਤੋਂ ਬਹੁਤ ਡਰਨ ਲੱਗ ਗਈ ਸੀ। ਉਸ਼ਨੂੰ ਲਗਭਗ ਇਕ ਘੰਟਾ ਸਮਝਾਇਆ ਗਿਆ ਕਿ ਹੁਣ ਤੈਨੂੰ ਟੀਕਾ ਨਹੀਂ ਕਰਵਾਉਣਾ ਪੈਣਾ। ਬਾਕੀ ਜੋ ਗਰਭ ਗਿਰਾਉਣ ਦੀ ਗੱਲ ਸੀ ਉਸ ਨੂੰ ਇਸ ਗੱਲ ਤੇ ਹੀ ਸਮਝਾ ਦਿੱਤਾ ਗਿਆ ਕਿ ਉਸਦੀ ਸਿਹਤ ਇਸ ਗੱਲ ਦੇ ਯੋਗ ਨਹੀਂ ਤੇ ਹੋ ਸਕਦਾ ਗਰਭ ਗਿਰਾਉਣ ਨਾਲ ਉਸਦੀ ਜਾਨ ਵੀ ਜਾਂਦੀ ਰਹੇ। ਬਾਕੀ ਜਿਥੇ ਚਾਰ ਬੱਚੇ ਪਹਿਲਾਂ ਸਨ ਪੰਜਵੇਂ ਨਾਲ ਆਫਤ ਨਹੀਂ ਸੀ ਆਉਣ ਲੱਗੀ ਇਸ ਤੋਂ ਬਾਅਦ ਅਸੀਂ ਉਸ ਨੂੰ ਡਾ, ਗੁਰਮੇਲ ਸਿੰਘ ਕੋਲ ਚੈੱਕ

ਕਰਵਾ ਕੇ ਤਾਕਤ ਲਈ ਪੀਣ ਵਾਲੀ ਦਵਾਈ ਤੇ ਹੋਰ ਗੋਲੀਆਂ, ਕੈਪਸੂਲ ਦਿਵਾ ਦਿੱਤੇ। ਤੇ ਉਹ ਉਸ ਤੋਂ ਬਾਅਦ ਹੁਣ ਠੱਕ ਠੀਕ ਜ਼ਿੰਦਗੀ ਬਤੀਤ ਕਰ ਰਹੀ ਹੈ।

**ਵਿਆਖਿਆ** ਉਸ ਦੇ ਘਰ ਦੇ ਸਾਹਮਣੇ ਇਕ ਘਰ ਸੀ ਜਿਸਦਾ ਮੁਖੀ ਘਰ ਚੌਕੀਂ ਲਾਉਂਦਾ ਹੁੰਦਾ ਸੀ ਉਹਨਾ ਦੇ ਘਰ ਵੀ ਕਾਫੀ ਸਮਾਂ ਪਹਿਲਾਂ ਇਕ ਦੋ ਮੈ ਬਰਾਂ ਨੂੰ ਕਸਰ ਹੁੰਦੀ ਸੀ ਤੇ ਉਹ ਹੁਣ ਹਟ ਗਈ ਸੀ ਤੇ ਗੁਰਜੰਟ ਦੇ ਘਰ ਉਨ੍ਹਾਂ ਦਾ ਕਾਫੀ ਆਉਣ ਜਾਣ ਸੀ ਉਨ੍ਹਾਂ ਦੇ ਠੀਕ ਹੋਣ ਤੇ ਤਾਰੋ ਨੂੰ ਇਹ ਭਰਮ ਬੈਠ ਗਿਆ ਕਿ ਉਸਨੇ ਹੁਣ ਆਪਣੀ ਕਸਰ ਸਾਡੇ ਵੱਲ ਤੋਰ ਦਿੱਤੀ ਹੈ। ਇਕ ਗੱਲ ਹੋਰ ਕਿ ਪਿਛਲੇ ਸਮੇਂ ਨਿੱਕੀ ਮੋਟੀ ਤਕਲੀਫ ਵੀ ਹੋਣ ਤੇ ਭਗਤ ਕਹਿੰਦਾ ਰਹਿੰਦ ਕਿ ਸੁਖ ਦਿਓ, ਪੱਠ ਚੜ੍ਹਾਓ ਤੇ ਇਹੋ ਜਿਹੀ ਹੋਰ ਸਮੱਗਰੀ ਮੰਗਦਾ ਸੀ ਪਰ ਇਨਾਂ ਨਹੀਂ ਦਿੱਤੀ ਸੀ। ਦੂਸਰਾ, ਗੁਰਜੰਟ ਦੇ ਵਤੀਰੇ ਤੋਂ ਦੁਖੀ ਹੋਣ ਕਾਰਨ ਜਦੋਂ ਉਸਦੀ ਕੁਝ ਪੇਸ਼ ਨਾ ਜਾਂਦੀ ਤਾਂ ਓਹ ਖੇਡਣ ਸਮੇਂ ਬੋਲ ਕੇ, ਰੋਟੀ ਪਕਾਉਣ ਸਮੇਂ ਆਟੇ ਵਿਚ ਰੰਗ ਪਾ ਕੇ ਜਾਂ ਆਨੇ ਬਹਾਨੇ ਗੁਰਜੰਟ ਨੂੰ ਤੰਗ ਕਰਕੇ ਸੰਤੁਸ਼ਟੀ ਮਹਿਸੂਸ ਕਰਦੀ ਸੀ ਬਾਕੀ ਭੂਤਾਂ ਪ੍ਰੇਤਾਂ ਦੇ ਉਸ ਵਿਚ ਆਉਣ ਦਾ ਕਾਰਨ ਉਸ ਦਾ ਪਾਲਣ ਪੋਸਣ ਤੇ ਹੁਣ ਵੀ ਉਹ ਅਜਿਹੇ ਗਰੀਬ ਅਨਪੜ ਪਰਿਵਾਰ ਵਿਚ ਸੀ ਜਿਥੇ ਇਹੋ ਜਿਹੀਆਂ ਗੱਲਾਂ ਦੀ ਮੁੱਫਤ ਸਿਖਿਆ ਮਿਲਦੀ ਹੈ ਕਿ ਕਿਵੇਂ ਵਿਅਕਤੀਆਂ ਦੇ ਮਰਨ ਤੋਂ ਬਾਅਦ ਭੂਤਾ ਪ੍ਰੇਤ ਬਣ ਜਾਂਦੇ ਹਨ ਅਤੇ ਕਿਵੇਂ ਉਹ ਵਿਅਕਤੀਆਂ ਦੇ ਸਿਰ ਚੜ ਖੇਡਣ ਲੱਗ ਜਾਂਦੇ ਹਨ।

ਪਿਛਲੇ ਸਮੇਂ ਵਿਚ ਕਾਫੀ ਦਵਾਈਆਂ ਖਾਣ ਕਰਕੇ ਉਸਨੂੰ ਦਵਾਈਆਂ ਜਾਂ ਟੀਕੇ ਪ੍ਰਤੀ ਅਲਰਜੀ ਪੈਦਾ ਹੋ ਗਈ ਸੀ ਤੇ ਉਹ ਟੀਕਾ ਲਵਾਉਣ ਤੇ ਸੁੰਨ ਜਿਹੀ ਮਹਿਸੂਸ ਕਰਦੀ ਤੇ ਉਹ ਹੋਰ ਟੀਕਾ ਲਵਾਉਣ ਤੋਂ ਬਚਣ ਲਈ ਹੀ ਅਜਿਹਾ ਕਰਦੀ ਸੀ। ਇਕ ਉਹ ਗਰੀਬ ਹੋਣ ਕਾਰਨ ਬੱਚਿਆਂ ਦੇ ਜਨਮ ਤੋਂ ਬਾਅਦ ਪੂਰੀ ਖੁਰਾਕ ਨਾ ਮਿਲਣ ਕਾਰਨ ਇੰਨੀ ਕਮਜ਼ੋਰ ਹੋ ਗਈ ਸੀ ਕਿ ਉਹ ਹੁਣ ਆਮ ਸਰੀਰਕ ਕੰਮ ਕਰਨ ਸਮੇਂ ਵੀ ਤਕਲੀਫ ਮਹਿਸੂਸ ਕਰਦੀ ਸੀ ਜਿਹੜੀ, ਉਸ ਨੂੰ ਕੁਝ ਕਰਵਾਏ ਹੋਣ ਦਾ ਭਰਮ ਵੀ ਪਾਉਂਦੀ ਸੀ।

( ਬਾਕੀ ਸਫਾ 21 ਤੇ )

# ਸਾਜ਼ਿਸ

☐ ਬਲਵੀਰ ਪਰਵਾਨਾ

ਕੁਝ ਵੀ ਨਹੀਂ ਵਾਪਰਨ ਲੱਗਾ
ਸੁਪਨਿਆਂ ਦਾ ਹੁਸੀਨ ਭਰਮ ਪਾਲ ਕੇ
ਕੇਵਲ ਹੱਥ ਹੀ ਸਿਰਜ ਸਕਦੇ ਹਨ
ਕੋਈ ਵੀ ਖੂਬਸੂਰਤ ਸ਼ਾਹਕਾਰ
ਤੇ ਮੁੜਕਾ ਕਲਾਤਮਕ ਮਹਿਰ
ਦਿਲ ਭਾਵੇਂ ਕੋਈ ਵੀ ਹੋਵੇ
ਮਜ਼ਾਰਾਂ ਤੇ ਦੀਵੇ ਬਾਲਿਆਂ ਨਹੀਂ ਬਦਲਣ ਲਗੇ ਮਾੜੇ ਸਮੇਂ
ਮੜੀਆਂ 'ਚ ਤਾ ਕੁਝ ਨਹੀਂ ਹੁੰਦਾ
ਮੋਏ ਬੰਦਿਆਂ ਦੀਆਂ ਗਲੀਆਂ ਸੜੀਆਂ ਹੱਡੀਆਂ ਦੇ ਸਿਵਾ
ਜਿਨਾਂ ਆਪ ਜ਼ਿੰਦਗੀ ਦੀ ਲੜਾਈ 'ਚ ਹਾਰ ਮੰਨ ਲਈ
ਤੇ ਪਲਣ ਲੋਕਾਂ ਦੇ ਟੁਕੜਿਆਂ 'ਤੇ
ਉਹ ਸਾਧ ਕੀ ਦੇ ਸਕਦੇ ਹਨ ਜ਼ਿੰਦਗੀ ਦੀ ਸੇਧ
—ਕਿਸਮਤ ਅਜਿਹਾ ਰੁਮਾਂਟਿਕ ਲਫਜ ਹੈ
ਜੀਹਦੀ ਕਾਢ ਖੂਬਸੂਰਤ ਮਹੱਲਾ 'ਚ ਹੋਈ
ਪਰ ਵਰਚਾਇਆ ਗਿਆ ਝੁੱਗੀਆਂ ਵਾਲਿਆਂ ਨੂੰ
— ਮਜ਼ਬ : ਕਿ ਜਿਹੜਾ ਹਰ ਹਕੂਮਤ ਲਈ
ਫੌਜਾਂ ਤੋਂ ਵਧੇਰੇ ਸਹਾਇਕ ਬਣਿਆ ਹੈ ਉਸਦਾ
ਕਿ ਜਿਸਨੇ ਮਨੁੱਖ ਨੂੰ ਮਨੁੱਖ ਨਾਲ ਜੁੜਨ ਨਾ ਦਿਤਾ।
ਤੇ ਭਾਈਚਾਰਿਆਂ 'ਚ ਵੰਡੀਆਂ ਪਾਈਆਂ
ਤੇ ਵਹਿਸ਼ਤ ਨੂੰ ਸੂਰਮਗਤੀ ਦਾ ਫਤਵਾ ਐਲਾਨਿਆ
—ਰੱਬ : ਰਾਜਿਆਂ ਮਹਾਂਰਾਜਿਆਂ ਦੀ ਸਰਪਰਸਤੀ 'ਚ
ਪਰਵਾਨ ਚੜ੍ਹਿਆ ਇਕ ਕਾਲਪਨਿਕ ਅਕਸ
ਕਿ ਤੋੜਿਆ ਲੋਕਾਂ ਦਾ ਆਪੇ ਤੋਂ ਵਿਸ਼ਵਾਸ਼
ਬੜੀ ਹੀ ਸਾਜ਼ਿਸੀ ਚਾਲ ਹੈ ਇਹ ਪੂੰਜੀ ਦੇ ਦੈਂਤ ਦੀ
ਕਿ ਛਟਪਟਾਹਟ, ਬੇਚੈਨੀ, ਰੋਹ
ਸਿਮਟ ਸੇ ਰਹਿ ਜਾਣ
ਮੜੀਆਂ ਮਸਾਣਾਂ 'ਚ ਨਕ ਰਗੜਣ ਤੱਕ
ਤੇ ਉਠ ਨਾ ਸਕੇ ਕੋਈ ਹੱਥ ਉਹਦੀ ਗਰਦਨ ਵਲ
ਕਿ ਜਿਹਦੀ ਹੋਂਦ ਜੁੰਮੇਵਾਰ ਹੈ
ਇਸ ਦੁਨੀਆਂ ਤੇ ਬਦਬੂ ਮਾਰਦੇ ਹਰ ਕੋਹੜ ਲਈ



# ਪੁਨਰ ਜਨਮ ਦੇ ਕੇਸ ਦੀ ਛਾਣ ਬੀਨ

ਜੈਤੋ ਤੋਂ 7 ਜੂਨ 1987 ਨੂੰ ਅਖਬਾਰ 'ਚ ਖਬਰ ਲੱਗੀ ਸੀ, 'ਸੱਤ ਘੰਟਿਆਂ ਬਾਅਦ ਮੁਰਦਾ ਬੋਲ ਪਿਆ।' ਇਸ ਖਬਰ ਅਨੁਸਾਰ ਪਿੰਡ ਝੱਖੜ ਵਾਲ ਦਾ ਭਾਗ ਸਿੰਘ ਚੌਂਕੀਦਾਰ ਆਪਣੀ ਮੌਤ ਤੋਂ 7 ਘੰਟਿਆਂ ਬਾਅਦ ਜਿਉਂਦਾ ਹੋ ਗਿਅ ਅਤੇ ਉਸ ਦੀ ਜਗਾ ਉਸੇ ਨਾਂ ਦਾ ਪਿੰਡ ਨਥਾਣੇ ਦਾ ਵਿਅਕਤੀ ਮਰ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਕਿਉ ਕਿ ਇਹ ਸਮਝਦੀ ਹੈ ਕਿ ਇਹ ਸਭ ਕੁਝ ਅੰਧ ਵਿਸ਼ਵਾਸ ਅਤੇ ਗੈਰ ਵਿਗਿਆਨਕ ਹੈ। ਇਸ ਲਈ ਲੋਕਾਂ 'ਚੋਂ ਭੁਲੇਖਾ ਦੂਰ ਕਰਨ ਲਈ ਇਸ ਕੇਸ ਦੀ ਪੜਤਾਲ ਜ਼ਰੂਰੀ ਸੀ। ਇਸ ਲਈ ਅਸੀਂ ਤਰਕਸ਼ੀਲ ਸੁਸਾਇਟੀ ਦੀ ਬਠਿੰਡਾ ਇਕਾਈ ਵੱਲੋਂ ਇਸ ਕੇਸ ਦੀ ਪੜਤਾਲ ਕਰਨ ਦਾ ਪ੍ਰੋਗਰਾਮ ਬਣਾਇਆ।

ਅਸੀਂ ਇਕ ਦਿਨ ਪਿੰਡ ਝੱਖੜਵਾਲਾ ਪਹੁੰਚ ਗਏ। ਸਬੰਧਤ ਪ੍ਰੀਵਾਰ ਨਾਲ ਮਿਲਕੇ ਪਤਾ ਲਾਉਣ ਲਈ ਅਸੀਂ ਉਨ੍ਹਾਂ ਨੂੰ ਹੇਠ ਲਿਖ ਪ੍ਰਸ਼ਨ ਕੀਤੇ :—

? ਕੀ ਭਾਗ ਸਿੰਘ ਚੌਂਕੀਦਾਰ ਸਾਨੂੰ ਮਿਲ ਸਕਦਾ ਹੈ ? ਉਹ ਕਿਥੇ ਹੈ ?

— ਵ ਵੀਰਾ ਉਹਨੂੰ ਤਾਂ ਅੱਜ 22 ਦਿਨ ਹੋ ਗਏ ਸੁਰਗਵਾਸ ਹੋਏ ਨੂੰ। ਉਹ ਕਿੱਥੇ ਹੋਣਾ ਸੀ ਏਥੇ।

? ਕੀ ਉਹ ਮਰ ਕੇ ਜਿਉਂਦਾ ਹੋ ਗਿਆ ਸੀ ?

— ਵੇ ਭਾਈ ਉਹ ਮਰਨ ਤੋਂ ਪਹਿਲਾਂ 4-5 ਦਿਨ ਜਿਆਦਾ ਢਿੱਲਾ ਹੋ ਗਿਆ ਸੀ। ਫਿਰ ਜਦੋਂ ਦੁਵਾਈ ਦਿੱਤੀ ਤਾਂ ਉਹ ਫੇਰ 4-5 ਘੰਟਿਆਂ ਬਾਅਦ ਬੋਲਣ ਲੱਗ ਪਿਆ ਸੀ ਯਾਨੀ ਕਿ ਬੇਹੋਸ਼ੀ ਬਾਅਦ ਉਸਨੂੰ ਹੋਸ ਆ ਗਈ ਸੀ। ਮਰ ਕੇ ਜਿਉਣ ਵਾਲੀ ਗੱਲ ਝੂਠੀ ਹੈ।

? ਉਸ ਦਿਨ ਕੀ ਟਾਈਮ ਸੀ ?

— ਤੜਕੇ ਦੇ 9 ਵਜੇ ਸਨ।

? ਜਦੋਂ ਪਹਿਲੀ ਵਾਰ ਬੀਮਾਰੀ ਕਾਰਨ ਬੋਲਿਆ ਨਹੀਂ ਸੀ ਗਿਆ ਤੇ ਜਦੋਂ ਹੋਸ਼ ਆਈ ਸੀ ਕੀ ਉਸਨੇ ਧਰਮ ਰਾਜ ਬਾਰੇ ਕੁਝ ਦੱਸਿਆ ਸੀ ?

— ਵੇ ਭਾਈ ਕੁਝ ਨਹੀਂ ਸੀ ਦੱਸਿਆ। ਬੱਸ ਹੂੰ ਹਾਂ ਕੀਤੀ ਸੀ। ਐਵੇਂ ਲੋਕਾਂ ਨੇ ਗੱਲ ਬਣਾ ਲਈ।

? ਕੀ ਤੁਸੀਂ ਅਖਬਾਰ ਵਾਲੇ ਨੂੰ ਖਬਰ ਦਿੱਤੀ ਸੀ ?

— ਨਾ ਭਾਈ ਅਸੀਂ ਕੋਈ ਨੀਂ ਦਿੱਤੀ।

ਅਸੀਂ ਉਸੇ ਦਿਨ ਪਿੰਡ ਨਥਾਣੇ ਚਲੇ ਗਏ ਅਤੇ ਸੰਬੰਧਤ ਘਰ ਪੁੱਜ ਗਏ। ਅਤੇ ਪ੍ਰੀਵਾਰ ਨਾਲ ਗੱਲ ਕੀਤੀ।

? ਬਾਬਾ ਜੀ ਨੂੰ ਸੁਰਗਵਾਸ ਹੋਇਆਂ ਕਿੰਨੇ ਦਿਨ ਹੋ ਗਏ ?

— ਉਨ੍ਹਾਂ ਨੂੰ ਸੁਰਗਵਾਸ ਹੋਇਆਂ ਅੱਜ 13 ਦਿਨ ਹੋ ਗਏ।

? ਉਸ ਦਿਨ ਕੀ ਟਾਈਮ ਸੀ ?

— ਸ਼ਾਮ ਦੇ ਪੰਜ ਵਜੇ ਸਨ।

? ਕੀ ਤੁਹਾਡੀ ਝੱਖੜ ਵਾਲੇ ਕੋਈ ਰਿਸ਼ਤੇਦਾਰੀ ਹੈ ?

— ਨਹੀਂ, ਸਾਡੀ ਉਥੇ ਕੋਈ ਰਿਸ਼ਤੇਦਾਰੀ ਨਹੀਂ।

ਸਾਨੂੰ ਬਹੁਤਾ ਪੁੱਛਣ ਦੀ ਲੋੜ ਨਹੀਂ ਰਹੀ। ਕਿਸੇ ਨੇ ਐਵੇਂ ਇਹ ਗੱਲ ਫੈਲਾ ਦਿੱਤੀ, ਜੋ ਦੋਨਾਂ ਬੰਦਿਆਂ ਦੀ ਮੌਤ ਅਤੇ ਨਾਵਾਂ ਦੀ ਸਮਾਨਤਾ ਤੋਂ ਵਾਕਫ ਵੀ ਅਤੇ ਪੱਤਰ ਪ੍ਰੇਰਕ ਨੇ ਬਿਨਾਂ ਤੱਥਾਂ ਦੀ ਖੋਜ ਕੀਤਿਆਂ ਖਬਰ ਭੇਜ ਦਿੱਤੀ ਇਸ਼ ਪ੍ਰਕਾਰ ਉਸ ਨੇ ਅੰਧ ਵਿਸ਼ਵਾਸ਼ ਫੈਲਾਉਣ ਵਿਚ ਮਦਦ ਕੀਤੀ। ਅਸੀਂ ਪੱਤਰ ਪ੍ਰੇਰਕ ਅਤੇ ਸਬੰਧਿਤ ਅਖਬਾਰ ਨੂੰ ਸੁਸਾਇਟੀ ਵੱਲੋਂ ਰੋਸ ਪੱਤਰ ਭੇਜਿਆ ਪਰ ਕੋਈ ਉਤਰ ਨਹੀਂ ਮਿਲਿਆ।

ਦਲਵਿੰਦਰ ਸਿੰਘ ਇਕਾਈ ਬਠਿੰਡਾ

(ਸਫਾ 20 ਦੀ ਬਾਕੀ)

ਇਕ ਗੱਲ ਹੋਰ ਨੋਟ ਕਰਨ ਵਾਲੀ ਹੈ ਕਿ ਅੱਜ ਸਾਡੇ ਸਮਾਜ ਵਿਚ ਪੜ੍ਹੇ ਲਿਖੇ ਸਿਖਿਅਤ ਲੋਕ ਵੀ ਅਸਲ ਸਮੱਸਿਆ ਨੂੰ ਸਮਝਣ ਦੀ ਬਜਾਏ ਅੰਧ ਵਿਸ਼ਵਾਸ ਵੱਲ ਨੂੰ ਧੱਕ ਰਹੇ ਹਨ ਇਸਦਾ ਮੁੱਖ ਕਾਰਨ ਕੁਝ ਡਾਕਟਰਾਂ ਵਿਚ ਇਹ ਵਿਸ਼ਵਾਸ ਹੋਣਾ ਕਿ ਕੋਈ ਓਪਰੀ ਕਸਰ ਵੀ ਹੁੰਦੀ ਹੈ ਤੇ ਦੂਜਾ ਉਨ੍ਹਾਂ ਦਾ ਮਨੁੱਖੀ ਭਲਾਈ ਨਾਲੋਂ ਵੱਧ ਜ਼ੋਰ ਪੈਸਾ ਕਮਾਉਣ ਤੇ ਲੱਗਾ ਹੋਇਆ ਹੈ। ਇਸ ਕੇਸ ਨੂੰ ਵੀ ਥੋੜਾਂ ਜਿਹਾ ਵੱਧ ਸਮਾਂ ਦੇ ਕੇ ਉਸਦੀ ਮਾਨਸਕ ਦਸਾ ਨੂੰ ਸਮਝ ਕੇ ਠੀਕ ਕਰ ਸਕਦੇ ਸਨ।

ਇਕ ਗੱਲ ਹੋਰ ਕੇਸ ਠੀਕ ਕਰਨ ਵਾਲੇ ਸਾਥੀਆਂ ਦੇ ਧਿਆਨ ਵਿਚ ਲਿਆਉਂਦੇ ਹਾ ਕਿ ਕਿਸੇ ਵੀ ਵਿਅਕਤੀ ਨੂੰ ਘਟਨਾਵਾਂ ਦੀ ਤਰਤੀਬ ਤੇ ਉਨ੍ਹਾਂ ਨੂੰ ਉਸਦੇ ਪੱਧਰ/ਸਮਝ ਨਾਲ ਮੇਲਦੇ ਹੋਏ ਹੀ ਚੱਲਿਆ ਜਾਵੇ ਭਾਵੇਂ ਵਿਅਕਤੀ ਹਿਪਨੋਟਾਈਜ ਹੀ ਹੋਇਆ ਹੋਵੇ। ਇਸ ਕੇਸ ਵਿਚ ਵੀ ਸਿਪਾਹੀਆਂ ਦਾ ਗੋਲੀ ਨਾ ਚਲਾਉਣਾ ਇਸ ਗੱਲ ਦਾ ਪ੍ਰਤੀਕ ਹੈ ਕਿ ਮਰੀਜ ਨੇ ਕਦੇ ਗੋਲੀ ਚਲਦੀ ਜਾਂ ਮਾਰਦੇ ਨਹੀਂ ਸੀ ਵੇਖੀ

ਰਾਜਿੰਦਰ ਸਿੰਘ ਪ੍ਰਧਾਨ
ਤਰਕਸ਼ੀਲ ਸੁਸਾਇਟੀ ਪੰਜਾਬ

# ਹੱਡ-ਬੀਤੀਆਂ ਜੱਗ-ਬੀਤੀਆਂ

## ਘੱਘਰਿਆਂ ਵਾਲੇ ਭੂਤ

ਇਹ ਘਟਨਾ ਕੋਈ ਤੀਹ ਕੁ ਸਾਲ ਪੁਰਾਣੀ ਹੈ। ਪਿੰਡ ਦੇ ਨੇੜੇ ਇਕ ਪੁਰਾਣਾ ਭਾਰੀ ਬਰੋਟਾ ਸੀ। ਜਿਸ ਦੇ ਨਾਲ ਕਈ ਭੂਤਾਂ, ਪ੍ਰੇਤਾਂ, ਜਿੰਨ੍ਹਾਂ ਦੀਆਂ ਰੌਂਗਟੇ ਖੜੇ ਕਰਨ ਵਾਲੀਆਂ ਕਹਾਣੀਆਂ ਜੁੜੀਆਂ ਹੋਈਆਂ ਸਨ। ਭਜਨਾ ਅਮਲੀ ਜੰਗਲ ਪਾਣੀ ਜਾਣ ਲਈ ਗਲੀ 'ਚ ਨਿਕਲ ਕੇ ਫਿਰਨੀ ਤੇ ਆ ਗਿਆ, ਭਾਰੀ ਬਰੋਟੇ ਦੇ ਨੇੜੇ ਦੀ ਖੇਤ ਵੱਲ ਜਾਂਦੀ ਪਹੀ ਤੇ ਲੰਘਦਿਆਂ, ਉਸ ਦੀ ਨਿਗ੍ਹਾ ਦਸ ਬਾਰਾਂ ਕਾਲੇ ਰੰਗਦਿਆਂ ਪਰਛਾਇਆਂ ਤੇ ਪਈ; ਜੋ ਇਧਰ ਉਧਰ ਤੁਰਦੇ ਫਿਰਦੇ ਸਨ। ਭਜਨੇ ਦੇ ਦਿਮਾਗ ਵਿਚ, ਉਸ ਸਮੇਂ, ਉਸ ਥਾਂ ਨਾਲ ਸੰਬੰਧਿਤ ਜੁੜੀਆਂ ਹੋਈਆਂ ਸਨਸ਼ਨੀ-ਖੇਜ [ਡਰਾਉਣੀਆਂ] ਉਜਾਗਰ ਹੋ ਗਈਆਂ। ਉਹ ਠੰਠਰ ਗਿਆ। ਉਸ ਨੇ ਬਰੋਟੇ ਤੋਂ ਦੂਰ ਦੀ ਲੰਘਣ ਲਈ ਰਸਤਾ ਬਦਲ ਲਿਆ। ਹੌਲੀ ਦੇਣੇ ਉਸਨੇ ਪਿਛਾਂ ਮੁੜ ਕੇ ਬਰੋਟੇ ਵੱਲ ਤੱਕਿਆ ਹਨੇਰੇ ਵਿਚ ਭੂਤ ਤੁਰਦੇ ਫਿਰਦੇ ਤੇ ਉਠਦੇ ਬੈਠਦੇ ਸਨ। 'ਭੂਤਾਂ ਨੂੰ ਪਿਛਾਂ ਮੁੜ ਕੇ ਨਹੀਂ ਦੇਖੀਦਾ, ਇਹ ਮੇਰੇ ਕੋਲੋਂ ਮਾੜਾ ਹੋਇਆ' ਉਸ ਨੇ ਸੋਚਿਆ। ਸਾਹਮਣਿਉਂ ਆਉਂਦੀ ਇਕ ਹੋਰ ਪਹੀ ਤੁਰੇ ਆਉਂਦੇ ਬਲਦਾਂ ਦੇ ਗਲਾਂ ਵਿਚ ਲਟਕਦੀਆਂ ਟੱਲੀਆਂ ਦੀ ਆਵਾਜ ਸੁਣੀ। ਉਹ ਉਧਰ ਨੂੰ ਤੇਜ਼ ਕਦਮਾਂ ਨਾਲ ਤੁਰ ਪਿਆ। ਕਿਉਂਕਿ ਇਹ ਸਮਝਿਆ ਜਾਂਦਾ ਹੈ ਕਿ ਗਊ ਦੇ ਜਾਇਆਂ ਦੀ ਪੂਛ ਫੜਨ ਵਾਲੇ ਨੂੰ ਭੂਤ ਕੁਝ ਨਹੀਂ ਕਹਿੰਦੇ।'

'ਵੇ ਭਜਨਿਆਂ'

ਬਰੋਟੇ ਹੇਠਾਂ ਬੈਠੇ ਭੂਤਾਂ 'ਚ ਇਕ ਭੂਤ ਨੇ ਉੱਚੀ ਆਵਾਜ਼ ਵਿਚ ਹਾਕ ਮਾਰੀ।

ਭਜਨੇ ਦਾ ਹਾਕ ਸੁਣਦਿਆਂ, ਪਿਸ਼ਾਬ ਨਿਕਲ ਗਿਆ। ਉਹ ਡਰ ਕੇ ਘਬਰਾਹਟ ਨਾਲ ਭੱਜ ਪਿਆ। ਅੜਕ ਕੇ ਡਿੱਗ ਪਿਆ। ਫਿਰ ਉਠ ਕੇ ਭਜਿਆ, ਫਿਰ ਡਿੱਗ ਪਿਆ। ਉਹ ਉੱਠ ਕੇ ਦੌੜਿਆ, ਧੋਤੀ 'ਚ ਉਲਝ ਗਿਆ। ਗੋਡਿਆਂ ਭਾਰ ਫਿਰ ਡਿੱਗ ਪਿਆ। ਭੂਤਾਂ ਜ਼ੋਰ ਦੀ ਹੱਸੀਆਂ। ਭਜਨਾ ਅਮਲੀ ਡਿਗਦਾ ਢਹਿੰਦਾ ਬਲਦਾਂ ਤੀਕ ਪਹੁੰਚ ਗਿਆ। ਉਹ ਬੁਰੀ ਤਰ੍ਹਾਂ ਹਫਿਆ ਹੋਇਆ ਸੀ। ਉਸ ਨੇ ਜਾਂਦਿਆਂ ਹੀ ਬਲਦ ਦੀ ਪੂਛ ਫੜ ਲਈ।

'ਕੀ ਗੱਲ ਐ ਤਾਇਆ, ਆਏਂ ਭੱਜਿਆ ਔਨਾ, ਜਿਵੇਂ ਮਗਰ ਭੂਤ ਪਏ ਹੁੰਦੇ ਐ।"

ਬਲਦਾਂ ਨੂੰ ਹੱਕੀ ਆਉਂਦੇ ਮੁੰਡੇ ਨੇ ਅਮਲੀ ਨੂੰ ਮਜ਼ਾਕ ਨਾਲ ਪੁੱਛਿਆ।

ਭਜਨੇ ਤੋਂ ਕੁਝ ਨਾ ਬੋਲਿਆ ਗਿਆ। ਜਿਵੇਂ ਉਸ ਨੂੰ ਕੁਝ ਸੁਣਾਈ ਨਾ ਦਿੱਤਾ ਹੋਵੇ। ਉਹ ਮੂਹੋਂ ਬਾਖਰੂ ਬਾਖਰੂ ਬੁੜ ਬੁੜਾਉਂਦਾ ਘਰ ਪਹੁੰਚ ਗਿਆ।

ਉਸ ਨੂੰ ਤੇਜ ਬੁਖਾਰ ਚੜ ਗਿਆ। ਅਗਲੇ ਦਿਨ ਪਿੰਡ ਵਿਚ ਇਹ ਗੱਲ ਫੈਲਰ ਗਈ ਕਿ ਭਜਨੇ ਨੂੰ ਸਾਧਾਂ ਆਲੇ ਬਰੋਟੇ ਕੋਲੋਂ ਕਸਰ ਹੋ ਗਈ ਹੈ। ਫਿਰ ਕੀ ਸੀ ਜਿੰਨੇ ਮੂੰਹ ਉਨੀਆਂ ਗੱਲਾਂ, ਕੋਈ ਕਹੇ ਇਹ ਨੰਗੇ ਸਿਰ ਸ਼ਹੀਦਾਂ ਦੀ ਮਿਟੀ ਉਪਰੋਂ ਦੀ ਲੰਘਿਆ ਸੀ। ਇਸ ਨੇ ਸਾਧਾਂ ਦੀ ਸੁੱਖ ਨੀ ਤਾਰੀ; ਕੋਈ ਇਸੇ ਸਖਤ ਜਗਾਂ ਤੋਂ ਲੰਘਿਆ ਤੀ ਤੇ ਕੋਈ ਕੁਝ ਸਾਧ ਸਿਆਣੇ ਇਲਾਜ ਲਈ ਸੱਦੇ ਗਏ। ਉਹਨਾਂ ਦੇ ਜੰਤਰਾਂ, ਮੰਤਰਾਂ ਟੂਣੇ-ਟਾਮਣਾ ਨਾਲ ਬੁਖਾਰ ਰਤੀ ਨਾ ਹਟਿਆ। ਉਹ ਟੁੱਟੇ ਫੁੱਟ ਸ਼ਬਦਾਂ ਵਿਚ ਭੂਤ ..ਭੂਤ ..ਬੁੜ ਬੁੜਾਉਂਦਾ।

ਭੋਜੋ ਨੂੰ ਜਦੋਂ ਇਸ ਦਾ ਪਤਾ ਲੱਗਿਆ ਤਾਂ ਉਸ (ਜਿਸ ਨੇ ਭਜਨੇ ਨੂੰ ਲੰਬੀ ਹਾਕ ਮਾਰੀ ਸੀ।) ਉਸਨੇ ਕਿਹਾ ਵੇ ਨਮਾਣਿਆ ਉਹ ਤਾਂ ਮੈਂ ਮਾਰੀ ਤੀ ਹਾਕ ਤੈਨੂੰ ਅਸੀਂ ਦੇਖਲਿਆ ਤੀ ਤੂੰ ਸਾਡੇ ਤੋਂ ਡਰ ਕੇ ਮੁੜ ਪਿਆ ਤੀ।

ਵੇ, ਤੂੰ ਤਾਂ ਤੀਮੀਆਂ ਨਾਲੋਂ ਵੀ ਗਿਆ ਗੁਜਰਿਆ ਨਿਕਲਿਆ ਸਾਰੀ ਗੱਲ ਮਜਾਕ ਵਿਚ ਕਹੀ ਤੀ।

ਅਸੀਂ ਲੰਬੜਾਂ ਦੀ ਮਕਾਨ ਜਾ ਕੇ ਆਈਆਂ ਤੀ। ਨਾਲੇ ਕਾਲੇ ਘਘਰੇ ਅਸੀਂ ਠੰਡ ਕਰਕੇ ਗਲੇ 'ਚ ਪਾਏ ਹੋਏ ਤੀ। ਭੋਜੋ ਦੀ ਇੰਨੀ ਕੁ ਗੱਲ ਨਾਲ ਭਜਨੇ ਦਾ ਮਜਬੂਤ ਭਰਮ ਨਾ ਟੁਟਿਆ। ਘਰ ਵਾਲਿਆਂ ਭੂਤ ਦੀ ਸਾਇਆ ਸਮਝ ਕੇ ਨਾ ਡਾਕਟਰੀ ਸਹਾਇਤਾ ਦਿਤੀ ਨਾ ਉਸ ਦੇ ਮਨ ਦੇ ਬਣੇ ਭਰਮ ਨੂੰ ਤੋੜਨ ਲਈ ਕੋਈ ਸੁਚੱਜਾ ਢੰਗ ਵਰਤਿਆਂ। ਚੌਥੇ ਦਿਨ ਉਹ ਇਸ ਦੁਨੀਆਂ ਤੋਂ ਕੂਚ ਕਰ ਗਿਆ।



# ਅੱਗ ਲੱਗਣ, ਦੀਆਂ 'ਹਰਸਮਈ ਘਟਨਾਵਾਂ' ਦਾ ਵਿਗਿਆਨਕ ਹੱਲ

ਅਜੋਕੇ ਪ੍ਰਬੰਧ ਨੇ ਲੋਕਾਂ ਦੀ ਸੋਚ ਤੇ ਪਰਦਾ ਪਾਉਣ 'ਚ ਕੋਈ ਕਸਰ ਬਾਕੀ ਨਹੀਂ ਛੱਡੀ, ਜਿਹੜੀ ਗੱਲ ਨੂੰ ਸਾਡੇ ਲੋਕ ਸਮਝ ਨਹੀਂ ਸਕਦੇ ਉਸਨੂੰ 'ਓਪਰੀ ਸੈ ਦੇ ਕਾਰਨਾਮੇ' ਜਾਂ ਕਿਸਮਤ ਕਰਮਾਂ ਨਾਲ ਜੋੜ ਬਹਿੰਦੇ ਨੇ...ਤੇ ਫਿਰ ਅਚਾਨਕ ਅੱਗ ਲੱਗਣਾ, ਕੱਪੜੇ ਸੜਣਾ, ਪੈਸੇ ਗੁੰਮ ਹੋ ਜਾਣਾ ਤਾਂ ਆਮ ਲੋਕਾਂ ਲਈ 'ਚਮਤਕਾਰੀ ਘਟਨਾਂ' ਹੋਵੇਗੀ ਹੀ, ਹਾਂ! ਭੂਤ, ਪ੍ਰੇਤਾਂ, ਟੂਣਿਆਂ, ਮਾਈਆਂ ਤੇ ਬਾਬਿਆਂ ਦੇ ਦਾਅਵੇਦਾਰ ਜਦ ਅਜਿਹੀਆਂ ਘਟਨਾਵਾਂ ਨੂੰ ਹੱਲ ਨਹੀਂ ਕਰ ਸਕਦੇ ਤਾਂ ਫਿਰ ਕਲਪਿਤ ਭੂਤ, ਪ੍ਰੇਤਾਂ ਦੁਆਰਾ ਸਤਾਏ ਲੋਕਾਂ ਨੂੰ ਕਿਸਮਤ ਦੇ ਸਹਾਰੇ ਜਿਊਣ ਲਈ ਮਜਬੂਰ ਹੋਣਾ ਪੈਂਦਾ ਹੈ ਤੇ ਇਸੇ ਤਰਾਂ ਹੀ ਉਹ ਅੰਧਵਿਸ਼ਵਾਸਾਂ ਦੇ ਚੁੰਗਲ 'ਚ ਜ਼ਿੰਦਗੀ ਬਸਰ ਕਰ ਜਾਂਦੇ ਹਨ। ਤਹਿਸੀਲ ਮੁਕਤਸਰ ਦੇ ਇਕ ਪਿੰਡ 'ਚ ਮੱਧ-ਵਰਗੀ ਪਰਿਵਾਰਾ ਨਾਲ ਵੀ ਇਸੇ ਤਰ੍ਹਾਂ ਹੀ ਵਾਪਰੀ, ਉਸ ਘਰ 'ਚ ਲਗਭਗ ਛੇ ਸਾਲ ਤੋਂ ਅਚਾਣਕ ਅੱਗ ਲੱਗਣ, ਕਪੜੇ ਸੜਨ, ਪੈਸੇ ਗੁੰਮ ਹੋਣ ਦੀਆਂ 'ਰਹੱਸਮਈ' ਘਟਨਾਵਾਂ ਲਗਾਤਾਰ ਵਾਪਰ ਰਹੀਆਂ ਸਨ। ਵੱਖ-ਵੱਖ ਚੇਲਿਆਂ, ਸਿਆਣਿਆਂ ਨੇ ਇਹਨਾਂ ਘਟਨਾਵਾਂ ਦੇ ਵਾਪਰਨ ਦਾ ਕਾਰਣ ਆਪਣੀ ਸਮਝ ਅਨੁਸਾਰ ਵੱਖ ਵੱਖ ਦਸਿਆ, ਧੌਲੀਧਾਰ ਦੇ ਚੇਲੇ ਨੇ ਇਹਨਾਂ ਘਟਨਾਵਾਂ ਨੂੰ 'ਓਪਰੀ ਸੈ ਦਾ ਕਾਰਨਾਮਾ, ਠਾੜਾਂ ਮੰਡ ਦੇ ਸੰਤਾਂ ਨੇ 'ਭਟਕੀ ਪ੍ਰੇਤ ਆਤਮਾ ਦਾ ਕੰਮ', ਰਾਜਸਥਾਨ ਦੇ ਮੌਲਵੀ ਨੇ 'ਕਚੀਲ ਭੂਤ ਦੀ ਕਰਾਮਾਂਤ' ਤੇ ਜਵਾਹਰ ਸਿੰਘ ਵਾਲਾ ਦੇ ਕਥਿਤ ਸਿਆਣੇ ਨੇ ਇਹਨਾਂ ਘਟਨਾਵਾਂ ਨੂੰ ਘਰ ਦੀ ਮਰ ਚੁੱਕੀ 'ਪ੍ਰੇਤ ਆਤਮਾ' ਦਾ ਕੰਮ ਦੱਸਿਆ.. ਤੇ ਉਤਤ ਸਾਰੇ ਸਿਆਣੇ ਸਮੇਂ-ਸਮੇਂ ਤੇ ਆਪਣੀ ਬਣਦੀ ਭੇਟਾ ਲੈ ਕੇ ਚਲਦੇ ਬਣੇ' ਪਰ ਘਰ ਵਿੱਚ ਅੱਗ ਲੱਗਣ, ਕੱਪੜੇ ਫਟਣ ਦੀਆ ਘਟਨਾਵਾਂ ਲਗਾਤਾਰ ਵਾਪਰਦੀਆਂ ਰਹੀਆਂ। ਅਚਾਨਕ ਤਰਕਸ਼ੀਲ ਸੁਸਾਇਟੀ ਬਾਰੇ ਪਤਾ ਲੱਗਣ ਤੇ ਘਰ ਵਾਲੇ ਭਲੇ ਦੀ ਆਸ ਲੈ ਕੇ ਲੱਖੇਵਾਲੀ ਆ ਪਹੁੰਚੇ... ਅਸਾਂ ਉਨ੍ਹਾਂ ਨੂੰ ਸਭ ਕੁਝ ਠੀਕ ਕਰਨ ਦਾ ਵਿਸ਼ਵਾਸ ਦਿਵਾਇਆ ਤੇ ਉੱਥੇ ਜਾਣ ਦਾ ਦਿਨ ਨਿਸਚਿਤ ਕੀਤਾ।

***ਪਰਿਵਾਰ ਦੀ ਜ਼ਬਾਨੀ...ਅੱਗ ਲੱਗਣ ਦੀ ਕਹਾਣੀ:-*** ਨਿਸਚਿਤ ਦਿਨ ਤੇ ਮੈਂ ਤੇ ਕੇਵਲ ਕ੍ਰਿਸ਼ਨ ਘਟਨਾਵਾਂ ਤੋਂ ਪੀੜਿਤ ਪਰਿਵਾਰ ਦੇ ਘਰ ਪਹੁੰਚੇ ਤਾਂ ਉਦਾਸੇ ਚਿਹਰਿਆਂ ਨੇ ਠੀਕ ਹੋਣ ਦੀ ਆਸ ਲਾ ਕੇ ਸਾਨੂੰ ਜਾਣਕਾਰੀ ਦਿੱਤੀ। ਉਸ ਸੰਗਠਿਤ ਪਰਿਵਾਰ 'ਚ ਚਾਰ ਭਰਾ ਸਨ ਜਿੰਨ੍ਹਾਂ ਵਿਚੋਂ ਤਿੰਨ ਵਿਆਹੇ ਹੋਏ ਸਨ, ਜਦ ਤੋਂ ਵੱਡੇ ਤੋਂ ਛੋਟੇ ਮੁੰਡੇ ਦਾ ਵਿਆਹ ਹੋਇਆ ਤਾਂ ਵਿਆਹ ਤੋਂ ਛੇ ਕੁ ਮਹੀਨੇ ਬਾਅਦ ਘਟਨਾਵਾਂ ਦੀ ਸ਼ੁਰੂਆਤ ਹੋਈ। ਸ਼ੁਰੂ-ਸ਼ੁਰੂ 'ਚ ਕੇਵਲ ਅੱਗ ਹੀ ਲੱਗਦੀ ਸੀ.. ਜਿਸ ਨਾਲ ਕਾਫੀ ਨੁਕਸਾਨ ਹੋ ਗਿਆ ਸੀ.. ਇਕ ਵਾਰ ਤੂੜੀ ਵਾਲੇ ਅੰਦਰ ਅੱਗ ਲਗੀ...ਫਿਰ ਬਿਸਤਰਿਆਂ ਵਾਲੇ ਅੰਦਰ ਤੇ ਫਿਰ ਇਹ ਗੱਲ ਆਮ ਹੋ ਗਈ। ਉਸਤੋਂ ਬਾਅਦ ਪੈਸੇ ਗੁੰਮ ਹੋਣ ਦੀਆਂ ਕਈ ਘਟਨਾਵਾਂ ਵੀ ਵਾਪਰੀਆਂ...ਘਰ ਵਾਲਿਆਂ ਨੇ ਲਗਭਗ ਦਸ ਚੇਲਿਆਂ ਮੂਹਰੇ ਕਣ ਪਾਏ, ਗੋਲਕ 'ਚ ਭੇਟਾ ਵੀ ਪਾਈ ਪਰ ਘਟਨਾਵਾਂ ਲਗਾਤਾਰ ਜਾਰੀ ਰਹੀਆਂ। ਜਦ ਅੱਗ ਲਗਦੀ ਸੀ ਜਾਂ ਕੱਪੜੇ ਸੜਦੇ ਸਨ ਤਾਂ ਦੂਸਰੇ ਲੜਕੇ ਦੀ ਪਤਨੀ ਹੀ ਅੱਗ ਲੱਗਣ ਬਾਰੇ ਦੂਸਰੇ ਮੈਂਬਰਾਂ ਨੂੰ ਸੂਚਿਤ ਕਰਦੀ ਸੀ...ਅਖੇ...ਔਹ ਵੇਖ ਲੋ...ਅੱਗ ਲੱਗੀ ਪਈ... ਤੁਸੀਂ ਤਾਂ ਮੰਨਦੇ ਨੀਂ ਸੀ...ਤੇ ਫਿਰ ਉਹ ਔਰਤ ਬੇਹੋਸ਼ ਹੋ ਜਾਂਦੀ...ਅਖੇ ਉਸਨੂੰ 'ਚੀਜ' ਫੜ ਲੈਂਦੀ ਸੀ। ਘਰ ਵਾਲਿਆਂ ਉਪਰ ਇਨ੍ਹਾਂ ਘਟਨਾਵਾਂ ਦਾ ਇਤਨਾ ਪ੍ਰਭਾਵ ਸੀ ਕਿ ਮੁੰਡਿਆਂ ਦੀ ਮਾਂ ਨੇ ਦੱਸਿਆ...ਪੁੱਤ...ਕੀ ਕਰੀਏ, ਰਾਜਸਥਾਨ ਆਲੇ ਸੰਤ ਆਂਖਦੇ ਸੀ, 'ਚੀਜ਼' ਬਾਹਲੀ ਤਕੜੀ ਆ...ਇਕ ਦੋ ਵਾਰ ਜਦ ਸਾਡੇ ਪੈਸੇ ਗੁੰਮ ਹੋਏ ਤਾਂ 'ਵਿਚਾਰੀ ਸਾਡੀ ਨੂੰਹ'...ਦੇ ਹੱਥਾਂ ਵਿਚੋਂ...ਇਕ ਇਕ, ਕਰਕੇ ਸੁੱਟਦੀ ਸੀ ਫਿਰ। ਪੁੱਤ...ਉਸ ਚੀਜ਼ ਨੇ ਤਾਂ ਸਾਡੀ ਨੂੰਹ ਹੀ ਖਾਲੀ...।

***ਅਸਲ :*** ਕੇਸ ਸਪੱਸ਼ਟ ਸੀ, ਦੂਸਰੇ ਲੜਕੇ ਦੀ ਪਤਨੀ ਜੋ ਘਰ ਵਾਲਿਆਂ ਨੂੰ ਅੱਗ ਲੱਗੀ ਵਿਖਾਉਂਦੀ ਸੀ...ਉਹ ਮਾਨਸਿਕ ਰੋਗੀ ਸੀ ਤੇ ਸਭ ਘਟਨਾਵਾਂ ਦੀ ਮੁੱਖ ਰੂਪ 'ਚ ਜਿੰਮੇਂਵਾਰ ਸੀ। ਵਿਆਹ ਤੋਂ ਪਹਿਲਾਂ ਹਰ ਲੜਕੀ ਦੀਆਂ

ਸਧਰਾਂ ਹੁੰਦੀਆਂ ਹੋਣ, ਚਾਅ ਹੁੰਦੇ ਹਨ-ਜੇਕਰ ਉਸਦੇ ਚਾਅ ਪੂਰੇ ਨਾ ਹੋਣ ਤਾਂ ਉਸਦੇ ਮਨ ਤੇ ਗਹਿਰੀ ਸੱਟ ਲੱਗਣਾ ਸੁਭਾਵਿਕ ਹੀ ਹੈ।...ਤੇ ਦੂਸਰਾ ਸਾਡੇ ਸਮਾਜ ਦੀਆਂ ਬੇਹੂਦਾ ਕਦਰਾਂ ਕੀਮਤਾਂ...ਜਿਸ ਨਾਲ ਲੜਕੀ ਨੂੰ ਸਹੁਰ ਘਰ ਉਤਨਾ ਚੰਗਾ ਨਹੀਂ ਸਮਝਿਆ ਜਾਂਦਾ ਜਿਤਨਾ ਕਿ ਉਸ ਦੁਆਰਾ ਲਿਆਂਦੇ ਗਏ 'ਕੀਮਤੀ ਸਮਾਨ' ਨੂੰ ਚੰਗਾ ਸਮਝਿਆ ਜਾਂਦਾ ਹੈ...ਤੇ ਹੋਰ ਸਮਾਨ ਦੀ ਝਾਕ 'ਚ ਉਸਨੂੰ ਰੋਜ ਤੰਗ ਕੀਤਾ ਜਾਂਦਾ ਹੈ ਘਰ ਚ ਉਸਦੀਆਂ ਸੱਧਰਾਂ ਨੂੰ ਮਧੋਲਿਆ ਜਾਂਦਾ ਹੈ, ਜੇਕਰ ਉਸ ਕੋਲ ਮੁੰਡੇ ਦੀ ਥਾਂ ਕੁੜੀ ਹੋ ਜਾਵੇ ਤਾਂ ਫਿਰ ਉਸਦੀ ਖੈਰ ਨਹੀਂ। ਉਕਤ ਪਰਿਵਾਰ ਦੀ ਨੂੰਹ ਦੀਆਂ ਵੀ ਕੁਝ ਸੱਧਰਾਂ ਸਨ ਜੋ ਅਧੂਰੀਆਂ ਰਹਿ ਗਈਆਂ, ਜਿਸ ਨਾਲ ਮਾਨਸਿਕ ਉਲਝਣਾ ਪੈਦਾ ਹੋਈਆਂ। ਘਰ 'ਚ ਯੋਗ ਸਥਾਨ ਨਾ ਮਿਲਨ. ਮਨਪਸੰਦ ਚੀਜਾਂ ਨਾ ਪ੍ਰਾਪਤ ਹੋਣਾ, ਮਾਨਸਿਕ ਅਸੰਤੁਸ਼ਟੀ ਨੇ ਮਾਨਸਿਕ ਉਲਝਣਾ 'ਚ ਹੋਰ ਵਾਧਾ ਕੀਤਾ ਤੇ ਇਨ੍ਹਾਂ ਮਾਨਸਿਕ ਉਲਝਣਾਂ ਵਿਚੋਂ ਉਪਜੀਆਂ ਅਚਾਨਕ ਅੱਗ ਲੱਗਣ, ਕੱਪੜੇ ਸੜਨ ਤੇ ਪੈਸੇ ਗੁੰਮ ਹੋਣ ਦੀਆਂ ਘਟਨਾਵਾਂ।

***ਇਲਾਜ*** : ਘਟਨਾਵਾਂ ਦੀ ਦੋਸ਼ੀ ਮਾਨਸਿਕ ਰੋਗੀ ਔਰਤ ਨੇ ਕਾਫੀ ਨਾਂਹ ਨੁੱਕਰ ਕਰਨ ਤੋਂ ਬਾਅਦ ਘਟਨਾਵਾਂ ਦੀ ਜਿੰਮੇਂਵਾਰੀ ਲਈ. ਤੇ ਅੱਗ ਲਗਾ ਕੇ ਫਿਰ 'ਬੇਹੋਸ਼ ਹੋਣਾ ਉਸ ਦਾ ਇਕ ਪਾਖੰਡ ਸੀ ਜੋ ਉਸਨੂੰ ਘਟਨਾ ਦੀ ਜਿੰਮੇਂਵਾਰੀ ਤੋਂ ਬਚਾਉਂਦਾ ਸੀ ਉਸ ਔਰਤ ਦੇ ਮਨ ਵਿਚ ਕੁਝ ਕੁ ਡਰ 'ਗੈਬੀ ਸ਼ਕਤੀਆਂ' ਦਾ ਵੀ ਸੀ, ਜੋ ਅਸੀਂ ਸ਼ੰਮੋਹਿਕ ਨੀਂਦ ਦੁਆਰਾ ਦੂਰ ਕੀਤਾ। ਉਸ ਔਰਤ ਦੇ ਯੋਗ ਸਤਿਕਾਰ ਲਈ ਅਸੀਂ ਘਰ ਦੇ ਸੂਝਵਾਨ ਮੈਂਬਰ ਨੂੰ ਅਸਿੱਧੇ ਰੂਪ 'ਚ ਕੁਝ ਗੱਲਾਂ ਕਹੀਆਂ, ਜਿਹੜੀਆਂ ਉਸ ਨੇ ਮੰਨ ਲਈਆਂ। ਉਸ ਔਰਤ ਤੋਂ ਅਸੀਂ ਦੁਬਾਰਾ ਘਟਨਾਵਾਂ ਨਾ ਕਰਨ ਦਾ ਵਾਅਦਾ ਲਿਆ.. ਹੁਣ ਉਹ ਔਰਤ ਵੀ ਪਹਿਲਾ ਨਾਲੋਂ ਖੁਸ਼ ਨਜ਼ਰ ਆ ਰਹੀ ਸੀ। ਅਸੀਂ ਪਰਿਵਾਰ ਦੇ ਸਾਰੇ ਮੈਂਬਰਾਂ ਦੇ ਤਵੀਤ ਲਹਾਏ ਤੇ ਉਦਾਸ ਚਿਹਰਿਆਂ ਨੇ ਸਾਫ਼ ਝਲਕਦੀ ਅਨੋਖੀ ਖੁਸੀ ਨਾਲ ਸਾਨੂੰ ਆਉਣ ਦੀ ਆਗਿਆ ਦਿੱਤੀ। 29 ਮਈ, 1987 ਤੋਂ ਬਾਅਦ ਉਸ ਘਰ 'ਚ ਅੱਗ ਲੱਗਣ, ਕੱਪੜੇ ਸੜਨ ਤੇ ਪੈਸੇ ਗੁੰਮ ਹੋਣ, ਦੀ ਕੋਈ ਘਟਨਾ ਨਹੀਂ ਵਾਪਰੀ।

ਰਾਮ ਸਵਰਨ ਸਿੰਘ 'ਅਜ਼ਾਦ' ਸਕੱਤਰ
ਤਰਕਸ਼ੀਲ ਸੁਸਾਇਟੀ ਲੱਖੇਵਾਲੀ (ਫਰੀਦ ਕੋਟ)

※

# ਖੁਆਜੇ ਦੇ ਜੜੀਂ ਸ਼ਰਾਬ

ਤਰਕਸ਼ੀਲ ਸੁਸਾਇਟੀ ਦੇ ਸਾਹਿਤ, ਪ੍ਰਚਾਰ ਤੇ ਕੇਸਾਂ ਆਦਿ ਦੇ ਹੱਲ ਹੋਣ ਨਾਲ ਸੁਸਾਇਟੀ ਦਾ ਵਕਾਰ ਵਧਿਆ ਹੈ। ਉਥੇ ਸਾਡੇ ਪਿੰਡਾਂ ਸ਼ਹਿਰਾਂ ਵਿਚ ਬੈਠੇ ਸਮਰਥਕਾ ਅਜਿਹੇ ਕੰਮ ਵੀ ਕਰ ਜਾਂਦੇ ਹਨ, ਜਿਸ ਦੀ ਸੁਸਾਇਟੀ ਆਮ ਕਰਕੇ ਆਪਣੇ ਮੈਂਬਰਾਂ ਨੂੰ ਆਗਿਆ ਨਾ ਦੇਵੇ। ਅਜਿਹੀ ਇਕ ਉਦਾਹਰਣ ਪਿੰਡ ਡੂੰਬੇ (ਬਠਿੰਡੇ) ਦੀ ਹੈ। ਉਸ ਪਿੰਡ ਵਿਚ ਸੁਸਾਇਟੀ ਵੱਲੋਂ ਅੱਗ ਲੱਗਣ ਦੀ ਇਕ ਘਟਨਾ ਨੂੰ ਠੀਕ ਹੱਲ ਕੀਤਾ ਗਿਆ ਸੀ। ਇਸ ਕਰਕੇ ਉਸੇ ਹੀ ਪਿੰਡ ਦਾ ਇਕ ਵਿਅਕਤੀ ਦਰਸ਼ਨ ਸਿੰਘ ਸੁਸਾਇਟੀ ਦਾ ਤਕੜਾ ਸਮਰ-ਥਕ ਬਣ ਗਿਆ। ਇਹ ਘਟਨਾ ਇਕ ਵਾਰ ਦਰਸ਼ਨ ਸਿੰਘ ਦੇ ਟਿਊਬਵੈਲ ਲਈ ਬੋਰ ਕਰ ਰਹੇ ਸਨ। ਹੌਲੀ ਹੌਲੀ ਬੋਰ ਕਰਦੇ ਕਰਦੇ ਪਾਣੀ ਦੀ ਤਹਿ ਦੇ ਨੇੜ ਪਹੁੰਚ ਗਏ। ਬਠਿੰਡੇ ਜਿਲੇ ਦੇ ਬਹੁਤੇ ਪਿੰਡਾਂ ਵਿਚ ਧਰਤੀ ਹੇਠਲਾ ਪਾਣੀ ਠੀਕ ਨਹੀਂ ਹੈ। ਦਰਸ਼ਨ ਸਿੰਘ ਨੂੰ ਇਹ ਤਾਂ ਪਤਾਂ ਸੀ ਕਿ ਧਰਤੀ ਹੇਠਲਾ ਪਾਣੀ ਕਿਹੋ ਜਿਹਾ ਹੈ। ਉਹੋ ਜਿਹਾ ਹੀ ਨਿਕਲਣਾ ਹੈ। ਧਰਤੀ ਦੀ ਉਪਰਲੀ ਤਹਿ ਤੇ 'ਖੁਆਜ ਪੀਰ' ਲਈ ਕੀਤੀ ਜਾਂਦੀ ਚੌਲਾਂ ਦੀ ਕੜਾਹੀ ਦਾ ਪਾਣੀ ਤ ਕੋਈ ਅਸਰ ਨਹੀਂ ਹੋਣ ਲੱਗਿਆ। ਮਿਸਤਰੀਆਂ ਨੇ ਕੜਾਹੀ ਕਰਕੇ ਆਵਦਾ ਫਰਜ ਨਿਭਾਇਆ ਤੇ ਦਰਸ਼ਨ ਸਿੰਘ ਨੇ ਆਵਦਾ। ਦਰਸ਼ਨ ਸਿੰਘ ਨੇ ਬੋਰ ਰਾਹੀਂ ਇਕ ਅਧੀਆ ਸ਼ਰਾਬ ਦਾ 'ਖੁਆਜ਼ਾ ਪੀਰ' ਦੀ ਭੇਂਟ ਚੜ੍ਹਾਂ ਦਿਤਾ ਹੈ। ਹੋਰ ਕਿਸੇ ਨੂੰ ਕੱਖ ਨੀ ਪਤਾ ਸੀ।

ਤੇ ਅਖੀਰ ਪਾਣੀ ਨਿਕਲ ਆਇਆ। ਸਭ ਹੀ ਹੈਰਾਨ ਸਨ ਕਿ ਪਾਣੀ ਬਹੁਤ ਹੀ ਵਧੀਆ ਨਿਕਲ ਆਇਆ ਸੀ, ਜਿਹੜਾ ਕਿ ਆਸੇ ਪਾਸੇ ਨਾਲੋਂ ਚੰਗਾ ਸੀ। ਹਾਂ, ਪਾਠਕ ਸਾਥੀਓ, ਕਿਤੇ ਤੁਸੀਂ ਚੰਗੇ ਪਾਣੀ ਦੀ ਉਮੀਦ 'ਚ ਸ਼ਰਾਬ ਵਾਲੇ ਅੰਧ ਵਿਸ਼ਵਾਸ਼ 'ਚ ਨਾ ਪੈ ਤੁਰਿਉ। ਉਨ੍ਹਾਂ ਦਾ ਇਹ ਤਰਕ ਰੂੜੀਵਾਦੀ ਲੋਕਾਂ ਨੂੰ ਇਹ ਦੱਸਣਾ ਸੀ ਕਿ ਇਨਾਂ ਗੱਲਾਂ ਨਾਲ ਕੁਝ ਫਰਕ ਨਹੀਂ ਪੈਂਦਾ, ਬੇਸ਼ੱਕ ਪਈ ਢੰਗ ਨਾਲ ਮਿਸਤਰੀਆਂ ਦੇ ਜਜ਼ਬਾਤਾਂ ਨੂੰ ਠੇਸ ਪਹੁੰਚੀ ਹੋਵੇ।

ਗੁਰਚਰਨ ਖੇਮੋਆਣਾ



# ਟੂਣਾ

ਅਸੀਂ ਕੁੱਝ ਸਾਥੀ ਗਰਮੀਆਂ ਵਿਚ ਸ਼ਾਮ ਨੂੰ ਖੇਡ ਕੇ ਅਰਾਮ ਕਰਨ ਲਈ ਬੈਠੇ ਹੀ ਸਾਂ ਕਿ ਸਾਡੇ ਵਿਚੋਂ ਇਕ ਸਾਥੀ ਨੇ ਪਿੰਡ ਵਾਸੀਆਂ ਨਾਲ ਮਜ਼ਾਕ ਕਰਨ ਬਾਰੇ ਸੋਚਿਆ ਉਸਨੇ ਸਾਰਿਆਂ ਨੂੰ ਦੱਸਿਆ ਕਿ ਪਿੰਡ ਵਿਚ ਕੋਈ ਟੂਣਾ ਕੀਤਾ ਜਾਵੇ। ਸਾਰਿਆਂ ਨੇ ਉਸ ਦੀ ਹਾਮੀ ਭਰ ਦਿਤੀ ਅਤੇ ਟੂਣਾ ਕਰਨ ਦੀਆਂ ਵਿਉਂਤਾ ਬਣਾਉਣ ਲੱਗੇ। ਤਾਈ ਰਾਮੀ ਦੇ ਬਾਰ ਅੱਗੇ ਟੂਣਾ ਕਰਨ ਦੀ ਸ਼ਲਾਹ ਬਣਾਈ ਕਿਉਂਕਿ ਉਹ ਬਹੁਤ ਜਿਆਦਾ ਵਹਿਮਣ ਸੀ, ਪਰ ਸਾਨੂੰ ਇਹ ਵਿਚਾਰ ਛੱਡਣਾ ਪਿਆ ਕਿਉਂਕਿ ਉਸਦੇ ਘਰ ਅੱਗੇ ਦਰਵਾਜੇ ਤੇ ਸਾਰੀ ਰਾਤ ਲਾਈਟ ਜਗਦੀ ਰਹਿੰਦੀ ਸੀ। ਅਸੀਂ ਸੋਚਿਆ ਜੇਕਰ ਲਾਈਟ ਵਿਚ ਕਿਸੇ ਨੇ ਦੇਖ ਲਿਆ ਤਾਂ ਸਾਰਿਆਂ ਦੀ ਸ਼ਾਮਤ ਆ ਜਾਏਗੀ। ਸਾਰੀ ਸੋਚ ਵਿਚਾਰ ਤੋਂ ਬਾਅਦ ਅਸੀਂ ਇਹ ਕਾਰਾ ਅੰਬੋ ਭਾਨੀ ਦੇ ਬਾਰ ਅੱਗੇ ਕਰਨ ਦੀ ਜੁਗਤ ਬਣਾਈ।

ਫੈਸਲਾ ਹੋਇਆ ਕਿ ਰਾਤ ਨੂੰ ਗਿਆਰਾ ਕੁ ਵਜੇ ਟੂਣਾ ਕੀਤਾ ਜਾਵੇ। ਕੋਈ ਪਿਸ਼ਾਬ ਕਰਨ ਦੇ ਬਹਾਨੇ, ਕੋਈ ਘਰੋਂ ਅੱਖ ਬਚਾ ਕਿ ਗਿਆਰਾਂ ਵਜੇ ਬਾਹਰ ਆ ਗਏ। ਪੱਪੂ 25 ਪੈਸੇ ਦਾ ਤੇਲ ਹੱਟ ਤੋਂ ਲਿਆਇਆ। ਭਿੰਦਾ ਘਰੋਂ ਖੱਮਣੀ ਤੇ ਸੰਧੂਰ ਚੁੱਕ ਲਿਆਇਆ, ਕੂਕੀ ਦਾਲਾਂ ਅਤੇ ਚੌਲਾਂ ਦੀ ਮੁੱਠ ਭਰ ਲਿਆਇਆ, ਸਾਡੇ ਘਰ ਇਕ ਪੁਰਾਣਾ ਸੀਸਾ ਪਿਆ ਸੀ ਮੈਂ ਉਹ ਸ਼ੀਸ਼ਾ ਅਤੇ ਦੀਵਾ ਲੈ ਗਿਆ। ਰਾਜਾ ਨੇੜੇ ਤੋਂ ਹੀ ਹੱਡਾ ਰੋੜੀ ਵਿਚ ਕੁੱਤੇ ਦਾ ਜਬਾੜਾ ਸੋਟੀ ਤੇ ਟੰਗ ਲਿਆਇਆ। ਸਾਰੇ ਜਾਣ ਸਮਾਨ ਲੈ ਕੇ ਮਿਥੀ ਥਾਂ ਤੇ ਪਹੁੰਚ ਗਏ। ਸਾਰਿਆਂ ਨੇ ਹ. ਅਜੇਹੇ ਟੂਣੇ ਪਿੰਡਾਂ ਵਿਚ ਅਕਸਰ ਦੇਖੇ ਹੀ ਸਨ। ਇਸ ਕਰਕੇ ਭਿੰਦੇ ਨੇ ਸੰਧੂਰ ਦਾ ਇਕ ਚੱਕਰ ਜਿਹਾ ਵਾਹ ਕੇ ਉਸ ਵਿਚ ਖੱਮਣੀ ਧਰ ਦਿਤੀ, ਪੱਪੂ ਨੇ ਦੀਵੇ ਵਿਚ ਤੇਲ ਪਾ ਕੇ ਉਸਨੂੰ ਉਲਟਾ ਦਿਤਾ। ਕੂਕੀ ਨੇ ਦਾਲ, ਚੌਲ ਆਦਿ ਵਿਚ ਖਿਲਾਰ ਦਿਤੇ। ਰਾਜੇ ਨੇ ਚੱਕਰ ਦੇ ਵਿਚਕਾਰ ਸੋਟੀ ਗੱਡ ਦਿਤੀ ਅਤੇ ਉਸਤੇ ਅਸੀਂ ਕੁੱਤੇ ਦਾ ਜਬਾੜਾ ਟੰਗ ਦਿਤਾ। ਟੂਣਾ, ਤਿਆਰ ਕਰਕੇ ਅਸੀਂ ਸਾਰਿਆਂ ਨੇ ਤੜਕੇ ਛੁਪ ਕੇ ਦੇਖਣ ਦੀ ਸਲਾਹ ਬਣਾਈ ਕਿ ਟੂਣਾ ਕੀ ਰੰਗ ਲਿਆਉਂਦਾ ਹੈ।

ਸਵੇਰ ਹੁੰਦਿਆਂ ਹੀ ਸਾਰੇ ਫਿਰ ਇਕੱਠੇ ਹੋ ਕੇ ਕੰਧ ਮਗਰ ਲੁਕ ਕੇ ਖੜੋ ਗਏ। ਜਦੋਂ ਅੰਬੋ ਭਾਨੀ ਦੇ ਘਰ ਦਾ ਦਰਵਾਜ਼ਾ ਚੀਖਿਆ ਸਾਰਿਆਂ ਨੇ ਸਿਰ ਚੁੱਕ ਕੇ ਦੇਖਿਆ ਅੰਬੋ ਹੱਥ ਵਿਚ ਪਾਣੀ ਦਾ ਗਲਾਸ ਫੜੀ ਬਾਹਰ ਆਈ ਉਸ ਦੇ ਮਗਰ ਹੀ ਉਹਨਾਂ ਦੀ ਨੂੰਹ ਹੱਥ ਵਿਚ ਝਾੜੂ ਲਈ ਬਾਹਰ ਆਈ। ਅੰਬੋ ਬਿਨਾਂ ਦੇਖਿਆਂ ਟੂਣਾ ਟੱਪ ਗਈ। ਉਹਨਾਂ ਦੀ ਨੂੰਹ ਦੀ ਟੂਣਾ ਦੇਖਕੇ ਚੀਕ ਹੀ ਨਿਕਲ ਗਈ, "ਹਾਏ। ਮਾਂ ਜੀ ਤੁਸੀਂ ਟੂਣਾ ਟੱਪ ਗਏ।"

ਅੰਬੋ ਨੇ ਜਦ ਟੂਣਾ ਦੇਖਿਆ ਤਾਂ ਉਸਦੇ ਚਿਹਰੇ ਦੀਆਂ ਹਵਾਈਆਂ ਉੱਡ ਗਈਆਂ। ਗਲੀ ਵਿਚ ਰੌਲਾ ਪੈ ਗਿਆ। ਸਾਰੀਆਂ ਆਂਡਣਾਂ ਗੁਆਢਣਾਂ ਇਕੱਠੀਆਂ ਹੋ ਗਈਆਂ। ਕੋਈ ਕਿਸੇ ਦਾ ਨਾ ਲੈ ਰਹੀ ਸੀ ਕੋਈ ਕਿਸੇ ਦਾ। ਸਾਮੋ ਬਿਸ਼ਨੀ ਨੂੰ ਗਾਲਾਂ ਕੱਢ ਰਹੀ ਸੀ। ਭਜਨੋ, ਦੀਪੇ ਅਮਲੀ ਦੀ ਮਾਂ ਦਾ ਨਾ ਲਈ ਜਾਵੇ। ਵਿਚਾਰੀ ਅੱਬੋ ਭਾਨੀ ਟੂਣਾ ਟੱਪ ਕੇ ਬਹੁਤ ਭਮੱਤਰੀ ਖੜੀ ਸੀ। ਉਸ ਦੀਆਂ ਲੱਤਾਂ ਕੰਬ ਰਹੀਆਂ ਸਨ, ਜਿਵੇਂ ਉਹਨਾਂ ਵਿਚ ਜਾਨ ਹੀ ਨਾ ਹੋਵੇ। ਖਬਰੇ ਟੂਣਾ ਹੁਣ ਕੀ ਕਰਾਮਾਤ ਦਿਖਾਵੇਗਾ ; ਇਸ ਡਰੋਂ ਸਾਰਾ ਪਰਿਵਾਰ ਡਰਿਆ ਹੋਇਆ ਸੀ। ਰਾਮ ਸ਼ਰਨ ਨੇ ਸਾਧ ਤੋਂ ਇਲਾਜ, ਧਾਗਾ ਤਵੀਤ ਕਰਵਾਉਣ ਬਾਰੇ ਕਿਹਾ।

ਸਾਰੀਆਂ ਗੱਲਾਂ ਸੁਣਕੇ ਸਾਡਾ ਹੱਸ 2 ਬੁਰਾ ਹਾਲ ਹੋ ਰਿਹਾ ਸੀ। ਨਾਲ ਇਹ ਵੀ ਡਰ ਸੀ ਜੇਕਰ ਕਿਸੇ ਨੇ ਭੇਤ ਖੋਲ੍ਹ ਦਿਤਾ ਤਾਂ ਸਾਰਿਆਂ ਤੇ ਕੁਟਾਪਾ ਚੜੇਗਾ। ਮਾਸ਼ਟਰ ਖਰੈਤੀ ਲਾਲ ਬੱਚਿਆਂ ਨੂੰ ਪੜਾ ਰਿਹਾ ਸੀ ਜਦੋਂ ਉਸਨੇ ਰੌਲਾ ਸੁਣਿਆ ਤਾਂ ਉਠਕੇ ਬਾਹਰ ਆ ਗਿਆ। ਟੂਣਾ ਦੇਖ ਕੇ ਅੰਦਰੋਂ ਨਲਕੇ ਤੋਂ ਪਾਣੀ ਦੀ ਬਾਲਟੀ ਭਰ ਲਿਆਇਆ ਮੈਂ ਨੀਂ ਟੂਣੇ ਟਾਣੇ ਨੂੰ ਮੰਨਦਾ ਇਹ ਕਹਿਕੇ ਮਾਸਟਰ ਨੇ ਪਾਣੀ ਨਾਲ ਟੂਣਾ ਇਕ ਪਾਸੇ ਰੋੜ ਦਿਤਾ। ਹੌਲੀ 2 ਅੰਬੋ ਨੂੰ ਦਿਲਾਸਾ ਦੇ ਕੇ ਸਾਰੀ ਭੀੜ ਮੁੜ ਗਈ। ਅਸੀਂ ਵੀ ਘਰਾਂ ਨੂੰ ਆ ਗਏ। ਸਾਰਿਆਂ ਨੇ ਸਕੂਲ ਜਿਉਂ ਜਾਣਾ ਸੀ।

ਦੁਪਹਿਰੇ ਛੁੱਟੀ ਹੋਈ ਤੋਂ ਜਦੋਂ ਮੈਂ ਚਾਚੇ ਦੀ ਚਾਹ ਲੈ ਕੇ ਖੇਤ ਜਾ ਰਿਹਾ ਸੀ ਤਾਂ ਰਸਤੇ ਵਿਚ ਡੇਰੇ ਅੱਗੋਂ ਲੰਘਦਿਆਂ ਖੜੋ ਕੇ ਦੇਖਿਆ ਕੇ ਸਾਧ ਅੰਬੋ ਨੂੰ ਸਿਰ ਘੁਕਾ

(ਬਾਕੀ ਸਫਾ 26 ਤੇ)

# ਸਵਾ ਮਣ ਚੌਲ 'ਤੇ ਚੰਦ

ਮੋਹਣ ਮਤਿਆਲਵੀ

ਇਹ ਇਕ ਬੜੀ ਪੁਰਾਣੀ ਗੱਲ ਹੈ
ਜਦ ਉਸਨੇ ਮੇਰੀ ਮਾਂ ਦੇ ਆਖਣ 'ਤੇ
ਮੇਰੀ ਉਦਾਸੀ 'ਤੇ ਖਾਮੋਸ਼ੀ ਦਾ ਇਲਾਜ
ਸਵਾ ਮਣ ਚੌਲ, ਕੁਝ ਮਾਂਹ ਕੁਝ ਨਕਦੀ ..
'ਤੇ ਸੱਤ ਦਿਨ ਮੰਗਤਿਆਂ ਨੂੰ ਭੋਜ ਦੇਣਾ ਦੱਸਿਆ
ਤਾਂ ਮੈਂ ਕਹਿਕਹਾ ਮਾਰ ਕੇ ਹੱਸਿਆ ਸੀ ..
ਫਿਰ ਮੈਂ ਉਨ੍ਹਾਂ 'ਦਾਨਸਵਰਾਂ' ਨੂੰ ਦੇਖਿਆ
ਕੱਲ੍ਹ ਤੱਕ ਜੋ ਮਨੁੱਖਾਂ ਨੂੰ
ਕੁੱਤਿਆਂ 'ਤੇ ਪਸ਼ੂਆਂ ਦਾ ਮਾਸ ਖਵਾਉਂਦੇ ਰਹੇ
ਅੱਜ ਆਪਣੇ ਢਾਬੇ ਦਾ ਨਾਂ 'ਵੈਸ਼ਨੂੰ' ਰੱਖੀ ਬੈਠੇ ਹਨ।
'ਤੇ ਹੁਣ ਆਦਮੀ ਦਾ ਖ਼ੂਨ ਏਨਾ ਸਸਤਾ ਹੋ ਗਿਆ ਹੈ
ਕਿ ਉਹ ਕੇਵਲ —
ਧੂੜ ਜਾਂ ਲੂਕ-ਬੱਜਰੀ ਨੂੰ ਹੀ, ਜ਼ਿੰਦਗੀ ਬਖ਼ਸ਼ਦਾ ਹੈ
ਤਾਂ ਕਿਉਂ ਨਹੀਂ ਦੱਸਦਾ ਕੋਈ ਜੋਤਸ਼ੀ
ਨਿੱਤ ਹੁੰਦੇ ਖ਼ੂਨ ਖ਼ਰਾਬੇ ਦੇ 'ਉਪਾਅ,
ਕਿਉਂ ਨਹੀਂ ਉਹ ਫਰਕ ਕਰਦਾ
ਕੋਠੀਆਂ 'ਚ ਛਲਕਦੇ ਜਾਮਾਂ ਦੀ ਰੰਗੀਨ ਰਾਤਾਂ 'ਚ
'ਤੇ ਦਿਹਾੜੀਦਾਰ ਦੀ—
ਠਰੀ, ਸਹਿਮੀ 'ਤੇ ਉਦਾਸ ਹੋਈ ਸ਼ਾਮ 'ਚ
ਕਿਉਂ ਨਹੀਂ ਉਹ ਫੋਲਦਾ
ਉਸਦੀਆਂ ਮਜਬੂਰੀਆਂ ਦਾ ਸਿਸਕਦਾ ਸੌਇਆ ਸ਼ਬਦਕੋਸ਼
ਕਿਉਂ 'ਤੇ ਕਿਉਂ ਉਹ ਦੱਸਦਾ—
ਬਕਬਕੇ ਹਾਸ਼ਿਆਂ 'ਤੇ ਟਿੱਚਰ ਵਿਚਲਾ ਅੰਤਰ।
ਸਮੇਂ ਨੂੰ ਰੌਸ਼ਨ ਦਿਮਾਗਾਂ ਨੇ ਰੌਸ਼ਨ ਕਰ ਦਿੱਤੇ
ਤਾਂ ਵੀ ਗਲੀਆਂ-ਬਜ਼ਾਰਾਂ ਚ ਅਕਸਰ
ਜੋ-ਸ਼ਨੀ 'ਤੇ ਮੰਗਲ ਦੇਵਤੇ ਰਹੇ ਨੇ ਗੇੜੇ ਮਾਰ
ਸੜਕਾਂ ਦੇ ਕੰਢਿਆਂ 'ਤੇ ਆਮ
ਵਿਛੇ ਪਏ ਨੇ ਕਿਸਮਤ ਅਜਮਾਈ ਦੇ ਜਾਲ
ਕਿਸੇ ਨੂੰ ਕੁਝ ਵੀ ਆਖ ਦਿੰਦੇ ਹਨ—
ਮਚਲਨ · ਦਾੜ੍ਹੀ ਸਫ਼ਾ ਚੱਟ ਕਰਵਾ ਲੈ ਦਿਨਬਦਲ ਜਾਂਣਗੇ
ਕਿਸੇ ਨੂੰ-ਦਾੜ੍ਹੀ ਵਧਾ ਲੈ, ਤਕਦੀਰ ਬਦਲ ਸੰਵਰ ਜਾਏਗੀ
ਤਕਦੀਰ ਨਾ ਹੋਈ ਕਿਸੇ ਦੀ ਜ਼ੁਲਫ ਹੋਈ
ਮਨੁੱਖ ਤਾਂ ਚੰਦ 'ਤੇ ਪਹੁੰਚ ਚੁੱਕਾ ਹੈ .....

# ਰਾਜੀਵ ਲਈ ਮਹਾਂਯੱਗ

ਪ੍ਰਧਾਨ ਮੰਤਰੀ ਰਾਜੀਵ ਗਾਂਧੀ ਤੇ ਉਸਦੀ ਕੁਰਸੀ ਨੂੰ ਹਰ ਕਿਸਮ ਦੀਆਂ ਬੁਰੀਆਂ ਤੇ ਦੁਸ਼ਟ ਆਤਮਾਵਾਂ ਦੇ ਮਾੜੇ ਪ੍ਰਭਾਵ ਤੋਂ ਬਚਾਉਣ ਲਈ ਇਥੇ ਇਕ ਮਹਾਂਯੱਗ ਆਯੋਜਿਤ ਕੀਤਾ ਗਿਆ।

ਭਰੋਸੇਯੋਗ ਸੂਤਰਾਂ ਦਾ ਕਹਿਣਾ ਹੈ ਕਿ ਇਸ ਯੱਗ ਦੌਰਾਨ ਸ੍ਰੀ ਰਾਜੀਵ ਗਾਂਧੀ 15 ਸਫ਼ਦਰ ਜੰਗ ਲੇਨ ਉੱਤੇ ਸਥਿਤ ਇਸ ਯੱਗ ਵਾਲੇ ਸਥਾਨ 'ਤੇ 30 ਮਿੰਟ ਠਹਿਰੇ ਤੇ ਉਨ੍ਹਾਂ ਦੇ ਹੱਥੋਂ ਯੱਗ ਸੰਪੰਨ ਹੋਇਆ। ਇਸ ਯੱਗ ਵਿਚ ਰਾਜੀਵ ਗਾਂਧੀ ਨੂੰ ਵਿਸ਼ਵਾਸ਼ ਦਿੱਤਾ ਗਿਆ ਕਿ ਉਸ ਦਾ ਰਾਜ ਭਾਗ 20 ਸਾਲਾਂ ਤੱਕ ਨਿਰਵਿਘਨ ਚਲਦਾ ਰਹੇਗੀ।

ਇਹ ਵੀ ਪਤਾ ਲੱਗਾ ਹੈ ਕਿ ਇਸ ਯੱਗ ਦਾ ਪ੍ਰਬੰਧਕ ਗ੍ਰਹਿ ਮੰਤਰੀ ਬੂਟਾ ਸਿੰਘ ਤੋਂ ਇਲਾਵਾ ਕੋਈ ਨਹੀਂ ਸੀ। ਦਸਿਆ ਜਾਂਦਾ ਹੈ ਕਿ ਜਦੋਂ ਸ੍ਰੀ ਲੰਕਾ ਦੀ ਰਾਜਧਾਨੀ ਕੋਲੰਬੋ ਵਿਖੇ ਰਾਜੀਵ ਗਾਂਧੀ 'ਤੇ ਸਮੁੰਦਰੀ ਸੈਨਾ ਦੇ ਇਕ ਸਿੰਘਾਲੀ ਸਿਪਾਹੀ ਨੇ ਹਮਲਾ ਕੀਤਾ ਸੀ ਉਸ ਸਮੇਂ ਉਹ ਇਸ ਕਿਸਮ ਦੇ ਯਗ ਦੀ ਤਿਆਰੀ ਵਿਚ ਸਨ।

ਪ੍ਰਾਪਤ ਸੂਚਨਾਵਾਂ ਇਥੋਂ ਤੱਕ ਵੀ ਦਸਦੀਆਂ ਹਨ ਕਿ ਬੂਟਾ ਸਿੰਘ ਨੇ ਇਸ ਯੱਗ ਲਈ, ਰਾਜੀਵ ਗਾਂਧੀ ਦੀ ਸਹਿਮਤੀ ਨਾਲ ਗੁਪਤ ਫੰਡ ਵਿਚੋਂ ਪੈਸਾ ਵਰਤਿਆ ਹੈ ਜੋ ਅਸਲ ਵਿਚ ਦੇਸ਼ ਧਰੋਹੀ ਅਤੇ ਦਹਿਸ਼ਤਵਾਦੀ ਗਤੀਵਿਧੀਆਂ ਦੀ ਜਾਣਕਾਰੀ ਹਾਸਲ ਕਰਨ ਅਤੇ ਸਰਕਾਰ ਵਿਰੋਧੀ ਤਾਕਤਾਂ ਤੇ ਕਾਬੂ ਪਾਉਣ ਲਈ ਰਖਿਆ ਜਾਂਦਾ ਹੈ। ਗ੍ਰਹਿ ਮੰਤਰਾਲੇ ਦੇ ਕੁਝ ਉੱਚ ਅਧਿਕਾਰੀਆਂ ਦਾ ਕਹਿਣਾ ਹੈ ਕਿ ਬੂਟਾ ਸਿੰਘ ਦੇ ਦੋਵੇਂ ਰਾਜ ਮੰਤਰੀ ਇਸ ਕੰਮ ਲਈ ਗੁਪਤ ਫੰਡ ਇਸਤੇਮਾਲ ਕਰਨ ਦੇ ਹੱਕ ਵਿਚ ਨਹੀਂ ਸਨ। ਉਨ੍ਹਾਂ ਨੇ ਰਾਜੀਵ ਗਾਂਧੀ ਨੂੰ ਇਥੋਂ ਤੱਕ ਯਕੀਨ ਦਿਵਾਉਣ ਦੀ **ਕੋਸ਼ਿਸ਼ ਕੀਤੀ ਕਿ** ਉਨ੍ਹਾਂ ਦ ਫਾਇਦੇ ਲਈ ਕੀਤਾ ਜਾ ਰਿਹਾ **ਤਾਂਤਰਿਕ ਯੱਗ** ਇਕ ਮਾਮੂਲੀ ਵਿਖਾਵਾ ਹੈ।

(ਦੈਨਿਕ ਟ੍ਰਿਬਿਊਨ ਵਿਚੋਂ ਧੰਨਵਾਦ ਸਹਿਤ)

[ਸਫ਼ਾਂ 25 ਦੀ ਬਾਕੀ]

ਕੇ ਦੱਸ ਰਿਹਾ ਸੀ, "ਇਹ ਟੂਣਾ ਬੜਾ ਭਿਆਨਕ ਸੀ। ਜੇ ਤੂੰ ਮੇਰੇ ਕੋਲ ਤਵੀਤ ਕਰਵਾਉਣ ਨਾ ਆਉਂਦੀ, ਤਾਂ ਹਫਤੇ ਵਿਚ ਤੇਰੇ ਪ੍ਰਾਣ ਨਿਕਲ ਜਾਣੇ ਸਨ।" ਇਹ ਕਹਿਕੇ ਸਾਧ ਨੇ ਉਸ ਤੋਂ ਪੰਜ ਰੁਪਏ ਲਏ ਅਤੇ ਤਵੀਤ ਬਾਂਹ ਤੇ ਬੰਨਣ ਲਈ ਆਖਿਆ। ਅੰਬੋ ਤਵੀਤ ਲੈ ਕੇ ਬਾਹਰ ਆ ਰਹੀ ਸੀ ਤੇ ਮੈਂ ਦਿਲ ਵਿਚ ਹਸਦਾ ਤੇਜੀ ਨਾਲ ਖੇਤ ਵੱਲ ਵਧ ਗਿਆ। ਸੋਚ ਰਿਹਾ ਸਾਂ ਕੇ ਕੀ ਸਾਡੇ ਟੂਣੇ ਵਿਚ ਏਨੀ ਤਾਕਤ ਸੀ ਜੋ ਅੰਬੋ ਜਾਂ ਉਸਦੇ ਪਰਿਵਾਰ ਦੇ ਕਿਸੇ ਜੀ ਦੀ ਜਾਨ ਲੈ ਸਕਦੀ ?

ਗੁਰਪਾਲ ਸਿੰਘ (ਬੱਬੀ)





# ਵਿਗਿਆਨਕ ਸੋਚ ਦੇ ਧਾਰਨੀ ਬਣੋ

ਅੱਜ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਹੋਂਦ ਵਿੱਚ ਆਇਆਂ ਤਿੰਨ ਸਾਲ ਤੋਂ ਵੱਧ ਸਮਾ ਹੋ ਚੁੱਕਾ ਹੈ। ਇਸ ਅਰਸੇ ਦੌਰਾਨ ਸੁਸਾਇਟੀ ਨੇ ਅਨੇਕਾਂ ਮਾਨਸਿਕ ਰੋਗੀਆਂ ਨੂੰ ਵਿਗਿਆਨਕ ਢੰਗ ਨਾਲ ਠੀਕ ਕੀਤਾ, ਗੈਬੀ ਸ਼ਕਤੀਆਂ ਦੇ ਕਈ ਦਾਅਵੇਦਾਰਾਂ ਦੀਆਂ ਜਮਾਨਤਾਂ ਜਬਤ ਕਰਕੇ ਉਨ੍ਹਾਂ ਦਾ ਪਖੰਡ ਉਜਾਗਰ ਕੀਤਾ। ਜਿਸ ਦੀਆਂ ਦੋ ਉਦਾਹਰਨਾਂ "ਚੌਕ ਮਹਿਲਾਂ" (ਸੰਗਰੂਰ) ਅਤੇ 'ਬਣੀ ਪਠਾਣਾ" (ਪਟਿਆਲਾ) ਦੇ ਗੈਬੀ ਸਕਤੀਆਂ ਦੇ ਦਾਹਵੇਦਾਰ ਹਨ। ਪ੍ਰੰਤੂ ਫਿਰ ਵੀ ਵੇਖਣ ਵਿਚ ਆਇਆ ਹੈ ਕਿ ਬਹੁਤ ਸਾਰੇ ਲੋਕ ਅਜੇ ਵੀ ਅਸਲ ਕਾਰਨਾਂ ਵੱਲ ਜਾਣ ਦੀ ਬਜਾਇ ਜਾਣੇ ਅਣਜਾਣੇ ਅੰਧ-ਵਸ਼ਿਵਾਸ ਵਿੱਚ ਫਸੇ ਕਰਮਾਂ ਦੇ ਫਲ, ਤਕਦੀਰ, ਉਪਰਲੇ ਦੀ ਮਿਹਰ ਜਾਂ ਕਰੋਪੀ ਤੇ ਜਾ ਖੜਦੇ ਹਨ। ਪਰ ਫਿਰ ਵੀ ਅਖਬਾਰਾਂ. ਕਿਤਾਬਾਂ, ਪੈਂਫਲਿਟਾਂ, ਮੈਗਜੀਨਾਂ, ਜਨਤਕ-ਪ੍ਰੋਗਰਾਮਾਂ ਰਾਹੀਂ ਵਿਗਿਆਨਕ ਵਿਚਾਰ ਪੇਸ਼ ਕਰਕੇ ਤਰਕਸ਼ੀਲ ਸੁਸਾਇਟੀ ਅੰਧਵਿਸ਼ਵਾਸ਼ੀ ਧੁੰਦ ਨੂੰ ਚੀਰਦੀ ਹੋਈ ਆਪਣੇ ਮੂਲ ਉਦੇਸ਼ ਲੋਕਾਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਵਲ ਵਧ ਰਹੀ ਹੈ।

ਜਦੋਂ ਅਸੀਂ ਸਮਾਜ ਵਿੰਚ ਵਾਪਰਦੇ ਕਿਸੇ ਵਰਤਾਰੇ ਪ੍ਰਤਿ ਵਿਗਿਆਨਕ ਸਮਝ ਅਪਣਾਉਣ ਦੀ ਗੱਲ ਕਰਦੇ ਹਾਂ ਤਾਂ ਸਾਡੇ ਸਾਹਮਣੇ 'ਕੀ ਕਿਉਂ ਅਤੇ ਕਿਵੇਂ" ਵਰਗੇ ਸੁਆਲ ਉੱਠ ਖੜ੍ਹਦੇ ਹਨ। ਇਨਾਂ ਸੁਆਲਾਂ ਦੇ ਹੱਲ ਲਈ ਦੋ ਵਖੋ ਵਖਰੇ ਫਲਸਫੇ ਪੇਸ਼ ਕੀਤੇ ਜਾਂਦੇ ਹਨ :- 1. ਅਧਿਆਤਮਵਾਦ 2. ਪਦਾਰਥਵਾਦ

1. ਅਧਿਆਤਮਵਾਦ।

ਇਸ ਫਲਸ਼ਫੇ ਅਨੁਸਾਰ ਆਤਮਾ-ਪਰਤਾਮਾ ਪ੍ਰਾਕਿਰਤਕ ਸੰਸਾਰ ਤੋਂ ਪਹਿਲਾਂ ਹੀ ਮੌਜੂਦ ਸੀ। ਅੱਜ ਜੋ ਕੁਝ ਵੀ ਸੰਸਾਰ ਵਿੱਚ ਮੌਜੂਦ ਹੈ ਉਹ ਉਸ ਸਰਵਸ਼ਕਤੀਮਾਨ ਰੱਬ ਨੇ ਆਪਣੀ ਮਰਜੀ ਮੁਤਾਬਕ ਇਸੇ ਰੂਪ ਵਿਚ ਹੀ ਬਣਾਇਆ ਹੈ ਅਤੇ ਉਹ ਇਸ ਦਾ ਸੰਚਾਲਕ ਹੈ। ਰੱਬ ਦਾ ਅੱਜ ਤਕ ਨਾ ਕੋਈ ਭੇਦ ਪਾ ਸਕਿਆ ਹੈ ਅਤੇ ਨਾ ਹੀ ਪਾ ਸਕਦਾ ਹੈ। ਮਨੁੱਖ ਦੇ ਵੱਸ ਕੁਝ ਵੀ ਨਹੀਂ। ਉਹ ਤਾਂ ਮਹਿਜ ਇੱਕ ਦਰਸ਼ਕ ਬਣ ਕੇ ਰੱਬ ਦਾ ਭਾਣਾ ਹੀ ਮੰਨ ਸਕਦਾ ਹੈ। ਇਸ ਤਰਾਂ ਇਹ ਫਲਸਫਾ ਪਦਾਰਥਕ ਸੰਸਾਰ ਵਿਚ ਪਹਿਲਾਂ ਤੋਂ ਹੀ ਮੌਜੂਦ ਇਕ ਘੜੀ ਘੜਾਈ ਸੋਚ (ਚੇਤਨਾ) ਦੀ ਉਪਜ ਦਸਦਾ ਹੋਇਆ ਪ੍ਰਾਕਿਰਤੀ ਅਤੇ ਸਮਾਜ ਦੇ ਗੁੰਝਲਦਾਰ ਨਿਯਮਾਂ ਨੂੰ ਖੋਜ ਕਰਨ ਦੀ ਬਜਾਇ ਉਹਨਾ ਨੂੰ ਰੱਬ ਦੀ 'ਕਹਿਰ ਅਤੇ ਮਿਹਰ' ਉਪਰ ਛੱਡ ਦਿੰਦਾ ਹੈ। ਇਸ ਤਰਾਂ ਇਹ ਫਲਸਫਾ ਮਨੁੱਖੀ ਸੋਚ ਵਿਚ ਅੜਿਚਣਾ ਡਾਹੁੰਦਾ ਹੋਇਆ, ਵਿਰੋਧ ਵਿਕਾਸੀ ਵਿਚਾਰਧਾਰਾ ਨੂੰ ਰੱਦ ਕਰਦਾ ਹੋਇਆ ਮਨੁੱਖ ਨੂੰ ਕਿਸਮਤਵਾਦ, ਨਿਰਾਸ਼ਾਵਾਦ ਵੱਲ ਧਕਦਾ ਹੈ, ਜੋ ਕਿ ਮਨੁੱਖੀ ਸੋਚ ਲਈ ਬਹੁਤ ਖਤਰਨਾਕ ਸਾਬਿਤ ਹੁੰਦੇ ਹਨ।

ਕਿਉਂਕਿ ਅਧਿਆਤਮਵਾਦੀ ਫਲਸਫਾ ਸਮਾਜਿਕ ਵਿਕਾਸ ਦੇ ਸਿਧਾਂਤ ਨੂੰ ਰੱਦ ਕਰਨਾ ਹੈ, ਇਸ ਕਰਕੇ ਜੇਕਰ ਇਸ ਫਲਸਫੇ ਵਿਚ ਯਕੀਨ ਕਰੀਏ ਤਾਂ ਅੱਜ ਮਨੁੱਖ ਪੱਤੇ ਛਿਲਕੇ ਅਤੇ ਹੋਰ ਜੰਗਲੀ ਜਾਨਵਰਾਂ ਨੂੰ ਖਾ ਕੇ ਗੁਜਾਰਾ ਕਰਦਾ ਹੁੰਦਾ। ਆਪਣੇ ਖਾਣ ਲਈ ਭੋਜਨ ਪਕਾਉਨ ਦੇ ਸਮਰਥ ਨਾ ਹੁੰਦਾ। ਇਕ ਥਾਂ ਤੋਂ ਦੂਜੀ ਥਾਂ ਤਕ ਜਾਣ ਲਈ ਪਹੀਏ ਤੋਂ ਲੈ ਕੇ ਰਾਕੇਟ ਦੀ ਖੋਜ ਤਕ ਨਾ ਪਹੁੰਚਦਾ। ਮਸ਼ੀਨਾਂ ਦੀ ਥਾਂ ਮਨੁੱਖੀ ਸ਼ਕਤੀ ਹੀ ਵਰਤਦਾ। ਗਰਮੀ, ਸਰਦੀ, ਬਿਮਾਰੀ ਭੁੱਖਮਰੀ ਤੋਂ ਬਚਣ ਲਈ ਕੋਈ ਸਾਧਨ ਨਾ ਹੁੰਦਾ। ਪਰ ਅਸੀਂ ਵੇਖਦੇ ਹਾਂ ਕਿ ਅਸਲੀਅਤ ਬਿਲਕੁਲ ਇਸ ਤੋਂ ਉਲਟ ਹੈ।

2. (ਪਦਾਰਥਵਾਦ)

ਪਦਾਰਥਵਾਦ ਸਮਾਜ ਵਿਚ ਵਾਪਰਦੇ ਹਰ ਵਰਤਾਰੇ ਪ੍ਰਤੀ ਵਿਗਿਆਨਕ ਸਮਝ ਅਪਨਾਉਣ ਲਈ ਰਾਹ ਤਿਆਰ ਕਰਦਾ ਹੈ। ਇਸ ਅਨੁਸਾਰ ਪਦਾਰਥ ਮੁਖ ਹੈ ਅਤੇ ਚੇਤਨਾ, ਉੱਚੀ ਤਰਾਂ ਜੱਥੇਬੰਦ ਪਦਾਰਥ ਦਾ ਹੀ ਇਕ ਗੁਣ ਹੈ। ਮਨੁੱਖ ਦੀ ਸਾਰੀ ਚੇਤਨਤਾ, ਉਸਦੀ ਸੋਚ, ਇਛਾਵਾਂ, ਅਨੁਭਵ ਵਿਚਾਰ ਅਤੇ ਦ੍ਰਿਸ਼ਟੀਕੋਣ ਉਪਰ ਨਿਰਭਰ ਕਰਦੀ ਹੈ। ਚੇਤਨਤਾ ਦਾ ਮਨੁੱਖ ਦੇ ਆਲੇ ਦੁਆਲੇ ਨਾਲ ਦਵੰਦਾਤਮਕ ਸੰਬੰਧ ਹੈ। ਦੁਨੀਆਂ ਵਿਚ ਕੁਝ ਵੀ ਗੈਰ ਵਿਗਿਆਨਿਕ ਨਹੀਂ ਜੋ ਕੁਝ ਵੀ ਮੌਜੂਦ ਹੈ, ਉਹ ਪ੍ਰਕਿਰਤਕ ਕਾਰਨਾ ਜਾਂ ਮਨੁੱਖੀ ਦਿਮਾਗ ਦੀ ਕਾਢ ਹੀ ਹੈ। ਸਾਰਾ ਸੰਸਾਰ ਹਰਕਤ ਵਿਚ ਹੈ। ਪਦਾਰਥ ਦੀ ਹਰਕਤ ਦੇ ਸਭ ਰੂਪਾਂ (ਮਸ਼ੀਨੀ, ਭੌਤਿਕ, ਰਸਾਇਣੀ ਸਮਾਜੀ ਦਾ ਸਿੱਟਾ ਲਾਜਮੀ ਤਬਦੀਲੀ ਹੈ।

(ਨਿਰਜੀਵ ਤੋਂ ਜਿਉਂਦੀ ਦੇਹ ਤੱਕ ਅਤੇ ਜਿਉਂਦੀ ਦੇਹ ਤੋਂ ਸੋਚਣ ਵਾਲੀ ਦੇਹ ਤੱਕ) ਇਸ ਤਬਦੀਲੀ ਦਾ ਹੀ ਸਿੱਟਾ ਹਨ। ਪੁਰਾਤਨਤਾ ਦੇ ਪਰਸਪਰ ਵਿਰੋਧੀ ਤੱਤਾਂ ਵਿਚੋਂ ਨਵੀਨਤਾਂ ਜਨਮ ਲੈਂਦੀ ਹੈ। ਅਤੇ ਨਵੀਨਤਾ ਦੇ ਵਿਕਾਸ ਨਾਲ ਪੁਰਾਤਨਤਾ ਹੌਲੀ ਹੌਲੀ ਅਲੋਪ ਹੋ ਜਾਂਦੀ ਹੈ। ਇਸ ਪ੍ਰਕਾਰ ਕੁਦਰਤ ਕੁਝ ਨਿਸ਼ਚਿਤ ਨਿਯਮਾਂ ਅਨੁਸਾਰ ਚਲਦੀ ਹੈ। ਇਸ ਨੂੰ ਗੈਬੀ ਸ਼ਕਤੀਆਂ ਨਹੀਂ ਚਲਾਉਂਦੀਆਂ। ਕੁਦਰਤ ਦੇ ਇੰਨਾਂ ਨਿਯਮਾਂ ਨੂੰ ਨਾ ਤਾਂ ਬਣਾਇਆ ਜਾ ਸਕਦਾ ਹੈ ਅਤੇ ਨਾ ਹੀ ਖਤਮ ਕੀਤਾ ਜਾ ਸਕਦਾ ਹੈ। ਪਰ ਲੋੜ ਅਨੁਸਾਰ ਮੋੜਿਆ ਜਰੂਰ ਜਾ ਸਕਦਾ ਹੈ।

ਇਸ ਪ੍ਰਕਾਰ ਪਦਾਰਥਵਾਦ ਸਮਾਜ ਵਿਚ ਵਾਪਰਦੇ ਹਰ ਵਰਤਾਰੇ ਪ੍ਰਤੀ ਦਰੁਸਤ ਨਜਰੀਆ ਪੇਸ਼ ਕਰਦਾ ਹੈ।

(ਪਦਾਰਥਵਾਦ ਸਮਾਜਿਕ ਵਿਕਾਸ ਦਾ ਰਾਹ ਦਰਸਾਵਾ ਹੈ)

ਵਿਗਿਆਨ ਦੇ ਉਪਰੋਕਤ ਨਿਯਮ ਮਨੁੱਖੀ ਸਮਾਜ ਉਪਰ ਵੀ ਲਾਗੂ ਹੁੰਦੇ ਹਨ। ਅਗਾਂਹ ਵਧੂ ਅਤੇ ਪਿਛਾਂ ਖਿੱਚੂ ਵਿਚਾਰਾਂ ਦੇ ਟਕਰਾਵੇਂ ਵਿਰੋਧ ਸਦਕਾ ਪਿਛਾਂ ਖਿੱਚੂ ਵਿਚਾਰ ਰੱਦ ਹੁੰਦੇ ਹਨ ਅਤੇ ਪੁਰਾਤਨ ਸਮਾਜ ਦਾ ਖਾਤਮਾ ਨਵੇਂ ਅਤੇ ਪਹਿਲਾਂ ਨਾਲੋਂ ਵਿਕਸਤ ਸਮਾਜ ਨੂੰ ਜਨਮ ਦਿੰਦਾ ਹੈ।

ਕੁਦਰਤੀ ਵਰਤਾਰਿਆਂ (ਮੀਂਹ ਪੈਣਾ, ਅੱਗ ਲੱਗਣੀ, ਸੋਕਾ ਪੈਣਾ, ਬਿਮਾਰੀ ਫੈਲਣਾ ਆਦਿ ਪ੍ਰਤੀ ਸੀਮਤ ਗਿਆਨ ਅਤੇ ਸਮਾਜਿਕ ਆਰਥਕ ਹਾਲਤਾਂ ਵਿਚੋਂ ਮਨੁੱਖੀ ਦਿਮਾਗ ਨੇ ਅਜਿਹੇ ਵਰਤਾਰਿਆਂ ਦੇ ਅਸਲ ਕਾਰਨ ਖੋਜਣੋਂ ਅਸਮਰਥ ਹੋਣ ਕਰਕੇ ਵੱਖ ਵਖਰੀਆਂ ਗੈਬੀ ਸ਼ਕਤੀਆਂ ਦੀ ਹੋਂਦ ਦੀ ਕਲਪਨਾ ਕਰ ਲਈ ਜਿਵੇਂ ਸੂਰਜ ਦੇਵਤਾ ਅਗਨੀ ਦੇਵਤਾ ਇੰਦਰ ਦੇਵਤਾ ਆਦਿ। ਇਹ ਸਭ ਕੁਝ ਅਸਲ ਵਿਚ ਉਸਦੀ ਅਗਿਆਨਤਾ ਦਾ ਹੀ ਸਿੱਟਾ ਸੀ। ਇਸ ਅਗਿਆਨਤਾ ਭਰੀ ਸੋਚ ਨੇ ਅਗਾਂਹ ਜਾ ਕੇ ਵੱਖ-ਵੱਖਰੀ ਕਿਸਮ ਦੇ ਧਾਰਮਿਕ ਅੰਧ-ਵਿਸ਼ਵਾਸਾਂ ਨੂੰ ਜਨਮ ਦਿੱਤਾ

ਵੱਖੋ-ਵੱਖਰੇ ਸਮਾਜੀ ਪ੍ਰਬੰਧਾਂ ਅਧੀਨ ਲੁਟੇਰਿਆਂ ਹਾਕਮ ਜਮਾਤਾਂ ਨੇ ਆਪਣੀ ਲੁੱਟ ਖੋਹ ਨੂੰ ਬਰਕਰਾਰ ਰੱਖਣ ਲਈ ਇਨਾਂ ਕਲਪਿਤ ਦੇਵੀ ਦੇਵਤਿਆਂ ਅਤੇ ਧਾਰਮਿਕ ਅੰਧ ਵਿਸ਼ਵਾਸ਼ਾਂ ਨੂੰ ਨਾ ਸਿਰਫ ਜਿਉਂਦਾ ਰੱਖਿਆ ਸਗੋਂ ਹੋਰ ਫੈਲਣ ਪਸਰਨ ਲਈ ਮੌਕੇ ਪ੍ਰਦਾਨ ਕੀਤੇ। ਗੁਲਾਮ ਮੁਲਕ ਯੁਗ ਵਿਚ ਗੁਲਾਮ ਮਾਲਕਾਂ ਨੇ ਗੁਲਾਮਾਂ ਦੇ ਦਿਮਾਗ ਵਿਚ ਇਹ ਗੱਲ ਭਰ ਦਿੱਤੀ ਕਿ ਦੇਵੀ ਦੇਵਤਿਆਂ ਨੇ ਤੁਹਾਨੂੰ ਸਦਾ ਲਈ ਗੁਲਾਮ ਬਣਾਇਆ ਹੈ ਅਤੇ ਸਾਨੂੰ ਮਾਲਕ। ਜੇਕਰ ਤੁਸੀਂ ਸਾਡੇ ਹੁਕਮ ਦੀ ਪਾਲਣਾ ਨਹੀਂ ਕਰੋਗੇ ਤਾਂ ਦੇਵਤੇ ਨਰਾਜ਼ ਹੋ ਜਾਣਗੇ ਅਤੇ ਤੁਸੀਂ ਨਰਕਾਂ ਵਿੱਚ ਜਾਓਗੇ। ਪਿਛਲੇ ਦੇਸ਼ਾਂ ਦੇ ਗੁਲਾਮ ਤਾਂ ਉਦੋਂ ਭੱਜ ਜਾਂਦੇ ਸਨ ਜਦ ਉਨ੍ਹਾਂ ਦੇ ਜੰਜੀਰਾਂ ਨਹੀਂ ਹੁੰਦੀਆਂ ਸਨ, ਪਰ ਪਛੜੇ ਦੇਸ਼ਾਂ ਦੇ ਗੁਲਾਮ ਉਦੋਂ ਵੀ ਨਹੀਂ ਭਜਦੇ ਸਨ ਕਿਉਂਕਿ ਉਹ ਦੂਜਿਆਂ ਦੇ ਮੁਕਾਬਲੇ ਵਿਚ ਮਾਨਸਿਕ ਤੌਰ ਤੇ ਵਧੇਰੇ ਗੁਲਾਮ



ਸਨ। ਜਗੀਰਦਾਰੀ ਯੁਗ ਵਿਚ ਤਾਂ ਹਾਕਮਾਂ ਨੇ ਅਜਿਹੇ ਵਿਚੋਲੇ ਰੱਖੇ ਜੋ ਮਿਹਨਤੀ ਲੋਕਾਂ ਵਿਚ ਅਧਿਆਤਮਵਾਦ ਦਾ ਪ੍ਰਚਾਰ ਕਰਕੇ ਹਾਕਮਾਂ ਵਲੋਂ ਕੀਤੀ ਜਾਂਦੀ ਲੁੱਟ ਨੂੰ ਬਰਕਰਾਰ ਰੱਖਣ ਵਿਚ ਸਹਾਈ ਹੋ ਸਕਣ। ਇਨ੍ਹਾਂ ਦਾ ਕੰਮ ਹੀ ਲੋਕਾਂ ਨੂੰ ਸੁਰਗ-ਨਰਕ ਦੇ ਲਾਰੇ ਲਾਉਣਾ, ਕਿਸਮਤ ਦੇ ਭੰਬਲਭੂਸੇ ਵਿਚ ਪਾਈ ਰੱਖਣਾ, ਹਾਕਮਾਂ ਨੂੰ ਰੱਬ ਦੇ ਘੱਲੇ ਨੁਮਾਇੰਦੇ ਸਿੱਧ ਕਰਨ ਲਈ ਜੋਰ ਲਾਉਣਾ ਸੀ। ਜਿਸ ਕਰਕੇ ਲੋਕ ਕਿਸੇ ਮਸਲੇ ਵਾਰੇ ਤਰਕ ਨਾਲ ਸੋਚ ਹੀ ਨਾ ਸਕਣ। ਇਨ੍ਹਾਂ ਵਿਚੋਲਿਆਂ ਨੇ ਅਜਿਹੀਆਂ ਗੱਲਾਂ ਪ੍ਰਚਾਰੀਆਂ ਜਿਨ੍ਹਾਂ ਦਾ ਕੋਈ ਸਿਰ-ਪੈਰ ਹੀ ਨਹੀਂ ਸੀ। ਜਿਵੇਂ ਧਰਤੀ ਬਲਦ ਦੇ ਸਿੰਗਾਂ ਤੇ ਖੜੀ ਹੈ, ਦਿਓ ਪਰੀਆਂ ਦੀਆਂ ਕਹਾਣੀਆਂ, ਸਵਰਗ, ਨਰਕ, ਭੂਤਾਂ-ਪ੍ਰੇਤਾਂ, ਆਤਮਾ-ਪ੍ਰਮਾਤਮਾ ਕਰਮ-ਕਾਂਡਾਂ ਦੀਆ ਮਨੋਕਲਪਿਤ ਕਹਾਣੀਆਂ ਜਿਨਾਂ ਦਾ ਅਸਰ ਅਸੀਂ ਅੱਜ ਵੀ ਵੇਖਦੇ ਹਾਂ। ਹਰ ਸਾਲ ਲੁਟੇਰੇ ਆਪਣੀ ਲੁੱਟ ਵਿਚੋਂ ਕੁਝ ਰਾਸ਼ੀ ਗਰੀਬਾਂ ਨੂੰ ਪੁੰਨ ਦੇ ਨਾਂ ਹੇਠ ਦੇ ਕੇ ਇਹ ਜਤਾਉਂਦੇ ਹਨ ਕਿ ਜੋ ਕੁਝ ਉਨ੍ਹਾਂ ਨੂੰ ਹਾਸਲ ਹੈ ਉਹ ਇਸ ਪੁੰਨ ਦਾਨ ਦਾਨ ਦਾ ਫਲ ਹੈ। ਇਝ ਹੀ ਕਾਲ ਤੋਂ ਬਚਣ ਲਈ ਯੱਗ, ਸਾਧਾਂ ਨੂੰ ਭੋਜਨ ਅਤੇ ਉਨਾਂ ਰਾਹੀਂ ਆਪਣੀ ਉਮਰ ਲੰਮੀ ਕਰਵਾਉਣਾ ਆਦਿ ਕੁਝ ਹੋਰ ਉਦਾਹਰਨਾਂ ਹਨ।

ਅੱਜ ਦੇ ਵਿਗਿਆਨਕ ਜੁਗ ਵਿਚ ਵੀ ਪੂੰਜੀਪਤੀ ਜਮਾਤ ਵਿਉਂਤ ਬੱਧ ਢੰਗ ਨਾਲ ਲੋਕਾਂ ਅੰਦਰ ਅਜਿਹੇ ਵਿਸ਼ਵਾਸ਼ ਬਿਠਾ ਰਹੀ ਹੈ, ਜਿਸ ਨਾਲ ਮਨੁੱਖ ਆਪਣੀਆਂ ਸਭ ਭੈੜੀਆਂ ਜਿਉਣ ਹਾਲਤਾਂ ਵੀ ਪਿਛਲੇ ਜਨਮਾਂ ਦੇ ਮਾੜੇ ਕਰਮ, ਮਾੜੀ ਤਕਦੀਰ ਉਪਰ ਸੁੱਟਦਾ ਹੈ ਅਤੇ ਮੌਤ ਤੋਂ ਬਾਅਦ ਸਵਰਗ ਜਾਣ ਦੀ ਤਾਂਘ ਰਖਦਾ ਹੈ। ਉਦਘਾਟਨ ਸਮਾਰੋਹਾਂ ਉਪਰ ਵੱਖ ਵੱਖ ਧਰਮਿਕ ਰਸਮਾਂ ਜਨਮ ਕੁੰਡਲੀਆਂ, ਮਹੂਰਤ ਗੱਲ ਕੀ ਆਪਣੀ ਹਰ 'ਕਾਰਬਾਈ' ਪਿੱਛੇ ਕੰਮ ਕਰਦੇ ਕਾਰਨਾਂ ਨੂੰ ਛਿਪਾਉਣ ਲਈ ਸਰਮਾਏਦਾਰ ਜਮਾਤ ਆਪਣੀ ਸਫਲਤਾ ਦਾ ਸਿਹਰਾ ਕਿਸੇ ਰਸਮ ਜਾਂ ਅੰਧ-ਵਿਸ਼ਵਾਸ ਦੇ ਸਿਰ ਧਰਦੀ ਹੈ। ਫਿਲਮਾਂ, ਟੀ. ਵੀ. ਰਾਹੀਂ ਪੜ੍ਹੇ ਲਿਖੇ ਲੋਕਾਂ ਦੇ ਮਨ ਵਿੱਚ ਵੀ ਬਿਠਾ ਦਿੱਤਾ ਜਾਂਦਾ ਹੈ ਕਿ ਕਿਵੇਂ ਗੈਬੀ ਸ਼ਕਤੀਆਂ ਹੀ ਉਨ੍ਹਾਂ ਦੀ ਰਖਿਆ ਕਰ ਸਕਦੀਆਂ ਹਨ। ਹੀਰੋ ਬਨਣ ਦੀ ਭਾਵਨਾ ਉਭਾਰੀ ਜਾਂਦੀ ਹੈ, ਜਿਸ ਅਨੁਸਾਰ ਬੰਦਾ ਇਕੱਲਾ ਹੀ ਬਹੁਤ ਕੁਝ ਕਰਨ ਯੋਗ ਹੈ। ਗੱਲ ਕੀ ਮਨੁੱਖੀ ਸ਼ਕਤੀ ਨੂੰ ਗਲਤ ਤਰੀਕੇ ਨਾਲ ਬਿਆਨ ਕਰਕੇ ਹਕੀਕਤ ਤੋਂ ਭਟਕਾਇਆ ਜਾਂਦਾਂ ਹੈ ਤਾਂ ਕਿ ਅਸਲੀਅਤ ਛੁਪੀ ਰਹੇ। ਦੂਜੇ ਪਾਸੇ ਪਿੰਡਾਂ ਦੇ ਲੋਕਾਂ ਨੂੰ 'ਡੇਰਿਆ ਵਾਲੇ' ਭੂਤਾਂ ਪ੍ਰੇਤਾਂ, ਕਸਰਾਂ, ਮੜ੍ਹੀਆਂ ਮਸਾਣਾਂ, ਵਿਚ ਉਲਝਾਈ ਬੈਠੇ ਹਨ, ਜਿਨਾਂ ਵਿਚੋ ਬਹੁਤਿਆਂ ਨੂੰ ਪੂੰਜੀਪਤੀਆਂ ਦੀ ਸਰਪਰਸਤੀ ਹਾਸਲ ਹੈ।

ਅੱਜ ਪੂੰਜੀਪਤੀ ਜਮਾਤ ਦੁਆਰਾ ਆਪਣੀ ਉਮਰ ਨੂੰ ਲੰਬਾ ਕਰਨ ਲਈ ਅਤੇ ਮਿਹਨਤਕਸਾਂ ਦੀ ਜਮਾਤੀ ਚੇਤਨਾ ਨੂੰ ਖੁੰਡਾ ਕਰਨ ਲਈ ਧਰਮ ਨੂੰ ਵਿਗਿਆਨ ਦੇ ਬਰਾਬਰ ਲਿਆਦਾਂ ਜਾ ਰਿਹਾ ਹੈ ਅਤੇ ਫਿਰਕਾਪਰਤੀ ਨੂੰ ਸ਼ਹਿ ਦਿੱਤੀ ਜਾ ਰਹੀ ਹੈ। ਤੇੜ ਤਾਂ ਤਰਕਸ਼ੀਲ ਸੋਚ ਨੂੰ ਸ਼ੁਰੂ ਤੋਂ ਹੀ ਤਸੀਹੇ ਦੇ ਕੇ ਮਾਰਿਆ ਜਾਂਦਾ ਰਿਹਾ ਹੈ ਜਾਂ ਉਨਾਂ ਦੀਆਂ ਲਿਖਤਾਂ ਲਗਾਤਾਰ ਨਸ਼ਟ ਕਰ ਦਿਤੀਆਂ ਜਾਂਦੀਆਂ ਰਹੀਆਂ ਹਨ। ਵੱਖ ਵੱਖ ਫਿਰਕਿਆਂ ਦੇ ਧਾਰਮਿਕ ਆਗੂਆਂ ਨੂੰ ਵਿਗਿਆਨ ਵਿਰੁੱਧ ਬੋਲਣ ਦੇ ਖੁੱਲੇ ਮੌਕੇ ਦੇ ਕੇ ਅਧਿਆਤਮਵਾਦੀ ਫਲਸਫੇ ਨੂੰ ਲੋਕਾਂ ਦੇ ਦਿਮਾਗ ਵਿਚ ਧੱਕਿਆ ਜਾ ਰਿਹਾ ਹੈ। ਭਲਾਂ ਉਨਾਂ ਧਾਰਮਿਕ ਵਿਦਵਾਨਾਂ ਨੂੰ ਕੀ ਕਿਹਾ ਜਾਵੇ ਜੋ ਵਿੰਗੇ ਟੇਢੇ ਢੰਗ ਨਾਲ ਧਰਮ ਨੂੰ ਵਿਗਿਆਨ ਦੇ ਮੁਕਾਬਲੇ ਬਹੁਤ ਲਾਹੇਵੰਦ ਚੀਜ ਸਾਬਤ ਕਰਨ ਵਿਚ ਲੱਗੇ ਹੋਏ ਹਨ। ਇਕ ਧਾਰਮਿਕ ਵਿਦਵਾਨ ਭਰੇ ਇੱਕਠ ਵਿਚ ਅੱਡੀਆਂ ਚੁੱਕ ਚੁੱਕ ਵਿਗਿਆਨ ਵਿਰੁੱਧ ਬੋਲ ਰਿਹਾ ਹੈ ਪਰ ਜਿਸ ਸਾਈਕ ਰਾਹੀਂ ਉਹ ਬੋਲਦਾ ਹੈ, ਜਿਸ ਪੱਖੇ ਥੱਲੇ ਖੜ੍ਹ ਕੇ ਉਹ ਬੋਲਦਾ ਹੈ. ਜਿਸ ਕਾਰ ਰਾਹੀਂ ਉਸ ਇੱਕਠ ਤੱਕ ਪੁੱਜਿਆ ਹੈ ਅਤੇ ਜਿਸ ਪੈਨ ਰਾਹੀਂ ਉਸਨੇ ਭਾਸ਼ਨ ਲਿਖਿਆ ਹੈ ਕੀ ਇਹ ਸਭ ਉਸ ਦੇ ਧਰਮ ਜਾਂ ਕਿਸੇ ਗੈਬੀ ਸ਼ਕਤੀ ਨੇ ਮੁਹੱਈਆ ਕੀਤੇ ਹਨ। ਜਾਂ ਵਿਗਿਆਨ ਨੇ ? ਨਹੀਂ ਇਹ ਸਭ ਮਨੁੱਖ ਦੀ ਵਿਗਿਆਨਕ ਸੂਝ ਦਾ ਸਿੱਟਾ ਹਨ।

ਕੁਝ ਪੜ੍ਹੇ-ਲਿਖੇ ਬੁੱਧੀਜੀਵੀ ਤੇ ਉਚ ਸਿਖਸ਼ਤ ਲੋਕ ਵੀ ਅੰਧ ਵਿਸ਼ਵਾਸ਼ਾਂ ਦੇ ਚੱਕਰ ਵਿਚ ਫਸੇ ਹੋਏ ਹਨ

ਅਤੇ ਜਾਣੇ ਜਾਂ ਅਣਜਾਣੇ ਰੂਪ ਵਿਚ ਇਸ ਦਾ ਪ੍ਰਚਾਰ ਵੀ ਕਰਦੇ ਹਨ। ਜਿਸਦਾ ਸਮਾਜ ਉਪਰ ਬਹੁਤ ਮਾਰੂ ਪ੍ਰਭਾਵ ਪੈਂਦਾ ਹੈ। ਕਿਉਂਕਿ ਸਮਾਜ ਵਿਚ ਉਹ ਸਥਾਪਿਤ ਸ਼ਖਸ਼ੀਅਤਾਂ ਹੁੰਦੀਆਂ ਹਨ। ਜਿਵੇ ਕਿ 'ਨਾਗਮਣੀ' ਦੀ ਸੰਪਾਦਨ ਅਮ੍ਰਿਤਾ ਪ੍ਰੀਤਮ ਆਪਣੇ ਪਰਚੇ ਵਿਚ ਜੋਤਿਸ਼ ਪੁਨਰਜਨਮ ਆਦਿ ਗੈਰ ਵਿਗਿਆਨਕ ਚੀਜਾਂ ਦਾ ਪ੍ਰਚਾਰ ਕਰ ਰਹੀ ਹੈ ਅਤੇ ਸਰਵ ਰੋਗਾਂ ਦਾ ਅਉਖਧ ਨਾਮ ਮਿਸ਼ਨ ਦੇ ਸੰਚਾਲਕ ਭਗਤੀ ਰਾਹੀਂ ਸਾਰੇ ਸਰੀਰਕ ਰੋਗਾਂ (ਇਥੋਂ ਤਕ ਕਿ ਤਪਦਿਕ ਸੂਗਰ, ਕੈਂਸਰ ਵਰਗੇ ਲਾਇਲਾਜ ਰੋਗ ਵੀ) ਦੇ ਇਲਾਜ ਦਾ ਦਾਅਵਾ ਕਰਦੇ ਹਨ ਅਤੇ ਇਸ ਮਿਸ਼ਨ ਨੂੰ ਇੰਡੀਅਨ ਕੌਂਸਲ ਆਫ ਮੈਡੀਕਲ ਰੀਸਰਚ ਵਰਗੀ ਸੰਸਥਾ ਨੇ ਮਾਨਤਾ ਦੇ ਕੇ ਸਰਕਾਰੀ ਸਰਪ੍ਰਸਤੀ ਪ੍ਰਦਾਨ ਕਰ ਦਿਤੀ ਹੈ, ਜੋ ਸਾਡੇ ਲਈ ਹੋਰ ਵੀ ਫਿਕਰ ਦੀ ਗੱਲ ਬਣਦੀ ਹੈ। ਬੁੱਧੀਜੀਵੀਆਂ ਨੂੰ ਸਾਡੀ ਅਪੀਲ ਹੈ ਕਿ ਉਹ ਸਮਾਜ ਪ੍ਰਤਿ ਆਪਣਾ ਫਰਜ ਪਛਾਣ ਕੇ ਅਜਿਹੇ ਅਨਸਰਾਂ ਦਾ ਖੰਡਣ ਕਰਨ ਅਤੇ ਸਮਾਜ ਨੂੰ ਵਿਗਿਆਨਕ ਸੂਝ ਦੇਣ।

ਇਸ ਤੋਂ ਬਿਨਾਂ ਹਾਕਮ ਜਮਾਤਾਂ ਇਕ ਫਿਰਕੇ ਦੇ ਲੋਕਾਂ ਨੂੰ ਦੂਜੇ ਫਿਰਕੇ ਦੇ ਲੋਕਾਂ ਨਾਲ ਲੜਾਉਂਦੀਆਂ ਹਨ। ਪਰ ਇਹ ਅਸੀਂ ਸੋਚਣਾ ਹੈ ਕੀ ਇਕ ਫਿਰਕੇ ਦੇ ਲੋਕਾਂ ਦੇ ਹਿੱਤ ਸਾਂਝੇ ਹਨ ਜਾ ਇਕੋ ਕਿੱਤੇ ਦੇ ਲੋਕਾਂ ਦੇ? ਕੀ ਇਕੋ ਫਿਰਕੇ ਨਾਲ ਸੰਬੰਧਿਤ ਇਕ ਕਾਰਖਾਨੇਦਾਰ ਅਤੇ ਮਜਦੂਰ ਦੇ ਹਿਤ ਸਾਂਝੇ ਹਨ ਜਾਂ ਦੋ ਫਿਰਕਿਆਂ ਨਾਲ ਸੰਬੰਧਿਤ ਦੋ ਮਜਦੂਰਾਂ ਦੇ ਹਿਤ ਸਾਂਝੇ ਹਨ। ਸਪੱਸ਼ਟ ਹੈ ਹਿਤਾਂ ਦੀ ਸਾਂਝ ਕਿੱਤੇ ਦੇ ਆਧਾਰ ਤੇ ਹੁੰਦੀ ਹੈ ਫਿਰਕੇ ਦੇ ਆਧਾਰ ਤੇ ਨਹੀਂ।

ਜਿਥੇ ਵੱਖੋ ਵੱਖਰੇ ਸਮਾਜੀ ਪ੍ਰਬੰਧਾਂ ਅਧੀਨ ਹਾਕਮ ਜਮਾਤ ਦਾ ਰੋਲ ਸਦਾ ਹੀ ਪਿੱਛਾਂ ਖਿੱਚੂ ਰਿਹਾ ਹੈ, ਉਥੇ ਮਿਹਨਤਕਸ਼ ਜਮਾਤ ਦੀ ਕਿਰਤ ਦੇ ਰੋਲ ਨੇ ਮਨੁੱਖ ਨੂੰ ਬੁੱਧੀਮਾਨ ਬਣਾਇਆ ਅਤੇ ਕਿਰਤ ਨੇ ਹੀ ਵਿਗਿਆਨ ਅਤੇ ਸਮਾਜ ਦੇ ਵਿਕਾਸ ਨੂੰ ਅੱਗੇ ਤੋਰਿਆ ਹੈ।

ਅਧਿਆਤਮਵਾਦੀਆਂ ਦਾ ਵਿਚਾਰਧਾਰਕ ਟਾਕਰਾ ਕਰੋ –

ਤਰਕਸ਼ੀਲ ਸੁਸਾਇਟੀ ਪੰਜਾਬ ਪਦਾਰਥਵਾਦ ਦੇ ਫਲਸਫੇ ਉਪਰ ਪਹਿਰਾ ਦੇਣ ਦਾ ਦਾਅਵਾ ਕਰਦੀ ਹੈ। ਅਸੀਂ ਇਹ ਗੱਲ ਬੜੇ ਜੋਰ ਨਾਲ ਲੈ ਕੇ ਗਏ ਹਾਂ ਕਿ ਗਰੀਬੀ ਪਛੜਾਪਣ, ਭੁੱਖਮਰੀ, ਅਗਿਆਨਤਾ, ਲੁੱਟ-ਖੋਹ ਆਦਿ ਦਾ ਇਲਾਜ ਪੂਜਾ-ਪਾਠ, ਜੰਤਰ-ਮੰਤਰ, ਧਾਗੇ-ਤਬੀਤ ਆਦਿ ਵਿਚ ਨਹੀਂ। ਇਹ ਬਿਮਾਰੀਆਂ ਜਮਾਤਾਂ ਵਿਚ ਵੰਡੇ ਮੌਜੂਦਾ ਸਮਾਜ ਦੀਆਂ ਪਦਾਰਥਕ ਹਾਲਤਾਂ ਵਿਚੋਂ ਜਨਮ ਲੈਂਦੀਆਂ ਹਨ ਅਤੇ ਇਕ ਜਮਾਤ ਰਹਿਤ ਸਮਾਜ ਦੀ ਸਿਰਜਣਾ ਕਰਕੇ ਇਨਾਂ ਪਦਾਰਥਕ ਹਾਲਤਾਂ ਦਾ ਖਾਤਮਾ ਹੀ ਇਨਾਂ ਬਿਮਾਰੀਆਂ ਦਾ ਦਰੁਸਤ ਹੱਲ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਅਜੋਕੀਆਂ ਹਾਲਤਾਂ ਵਿਚ ਮੰਗ ਕਰਦੀ ਹੈ ਕਿ

- ਧਰਮ ਨੂੰ ਨਿੱਜੀ ਮਸਲਾ ਕਰਾਰ ਦੇਣਾ ਚਾਹੀਦਾ ਹੈ ਅਤੇ ਕਿਸੇ ਵੀ ਧਰਮ ਜਾਂ ਫਿਰਕੇ ਨੂੰ ਸਰਕਾਰੀ ਸਰਪਰਸਤੀ ਨਹੀਂ ਮਿਲਣੀ ਚਾਹੀਦੀ।
- ਪਰਚਾਰ ਸਾਧਨਾਂ ਤੋਂ ਗੈਰ ਵਿਗਿਆਨਕ ਪ੍ਰਚਾਰ ਨਹੀਂ ਹੋਣਾ ਚਾਹੀਦਾ।
- ਪਾਠ-ਪੁਸਤਕਾਂ ਵਿਚ ਗੈਰ ਵਿਗਿਆਨਕ ਸਲੇਬਸ ਖਤਮ ਕੀਤਾ ਜਾਵੇ।
- ਸਰਕਾਰੀ ਕਾਗਜਾਂ ਵਿਚੋਂ ਧਰਮ ਦਾ ਕਾਲਮ ਖਤਮ ਕੀਤਾ ਜਾਵੇ।
- ਅਖਬਾਰਾਂ ਵਿਚੋਂ ਰਾਸ਼ੀ-ਫਲ ਦਾ ਕਾਲਮ ਬੰਦ ਕੀਤਾ ਜਾਵੇ।

ਪ੍ਰਕਾਸ਼ਕ:—ਡਾ: ਅਜੀਤ ਪਾਲ (ਜੁਗਤੀ-ਮੁਕਤੀ ਪ੍ਰੈਸ, ਬਠਿੰਡਾ)



# ਐੜ ਦਾ ਭੂਤ

— ਅਜਮੇਰ 'ਅਲਕੜਾ

ਸ਼ਾਮ ਦੇ 6 ਵਜੇ ਸਨ। ਪਿੰਡ ਸੂਲਰਘਰਾਟ ਤੋਂ ਇਕ ਆਦਮੀ ਨੇ ਮੈਨੂੰ ਆ ਕੇ ਦੱਸਿਆ ਕਿ ਪਿੰਡ ਗੁਜਰਾਂ, ਨੇੜੇ ਸੂਲਰ ਘਰਾਟ (ਸੰਗਰੂਰ) ਖੇਤਾਂ ਵਿਚ ਮੋਟਰ ਤੇ 'ਜਿੰਨ' ਰੋੜੇ ਮਾਰਦਾ ਹੈ। ਮੈਂ ਅਤੇ ਸੰਗਰੂਰ ਯੂਨਿਟ ਦਾ ਪ੍ਰਧਾਨ ਸ੍ਰੀ ਬਾਲ ਕ੍ਰਿਸ਼ਨ 'ਬਾਲੀ' ਜਲਦੀ ਜਲਦੀ ਸੂਲਰ ਘਰਾਟ ਪਹੁੰਚੇ ਅਸੀਂ ਇਥੋਂ ਆਪਣੇ ਨਾਲ ਮਹਿਲਾਂ ਚੌਂਕ ਇਕਾਈ ਦੇ ਸਾਥੀ ਲਏ ਅਤੇ ਬਾਕੀ ਕੁਝ ਹੋਰ ਦਰਸ਼ਕਾਂ ਸਮੇਤ ਸਾਡੀ ਗਿਣਤੀ 15 ਹੋ ਗਈ। ਰਾਤ ਦਾ ਹਨੇਰਾ ਹੋਣ ਕਰਕੇ ਅਸੀਂ ਆਪਣੇ ਕੋਲ ਪੰਜ ਬੈਟਰੀਆ ਅਤੇ 15 ਹੀ ਡਾਗਾਂ ਲੈ ਲਈਆਂ ਤਾਂ ਕਿ ਭੂਤ ਹਨੇਰੇ ਦਾ ਫਾਇਦਾ ਨਾ ਉਠਾ ਸਕੇ ਅਤੇ ਅਸੀਂ ਡੀਫੈਂਸ ਵਿਚ ਵੀ ਰਹੀਏ। ਘਰ ਵਾਲਿਆਂ ਦੇ ਦੱਸਣ ਮੁਤਾਬਕ ਘਟਨਾ ਇਝ ਸੀ, "ਰਾਤ ਨੂੰ ਠੀਕ 10 ਵਜੇ ਜਿੰਨ ਇਥੇ ਆਉਂਦਾ ਹੈ ਅਤੇ ਸਾਡੇ ਰੋੜ ਮਾਰਦਾ ਹੈ ਅਤੇ ਕਦੇ ਭੱਜ ਕੇ ਗੁੰਕਮਾਦ ਵਲ [illegible] ਗੰਨੇ ਤੋੜਦਾ ਹੈ ਤੇ ਕਦੇ ਖਾਲੇ ਵਿਚੋਂ ਪਾਣੀ ਤੋੜ ਦਿੰਦਾ ਹੈ।" ਅਸੀਂ ਠੀਕ 9.30 ਵਜੇ ਘਟਨਾ ਸਥਾਨ ਤੇ ਪਹੁੰਚ ਗਏ ਜਾ ਕੇ ਅਸੀਂ ਦੇਖਿਆ ਕਿ ਪਿੰਡ ਤੋਂ 2 ਕਿਲੋ: ਮੀ: ਦੂਰ ਖੇਤਾਂ ਵਿਚ ਇਕ ਮੋਟਰ ਹੈ ਅਤੇ ਨੇੜੇ ਹੀ ਲਗਭਗ 2 ਕਿੱਲੇ ਦੀ ਵਿਥ ਤੇ ਇਕ ਡੀਜਲ ਵਾਲਾ ਇੰਜਣ ਲੱਗਿਆ ਹੋਇਆ ਸੀ। ਮੋਟਰ ਦਾ ਪਾਣੀ 12 ਕਿੱਲਿਆਂ ਨੂੰ ਲਗਦਾ ਸੀ ਤੇ ਇੰਜਣ ਦਾ ਪਾਣੀ ਸਾਢੇ ਪੰਜ ਕਿਲਿਆਂ ਨੂੰ ਲਗਦਾ ਸੀ।

ਇਸ ਮੋਟਰ ਤੇ ਰਾਤ ਸਮੇਂ ਨੌਜੁਆਨ ਮੁੰਡੇ ਜੋ ਝੋਨੇ ਨੂੰ ਪਾਣੀ ਲਾਉਂਦੇ ਹੁੰਦੇ ਸਨ ਉਹ ਹਰ ਰੋਜ ਅਕਸਰ ਹੀ ਇਕੱਠੇ ਹੋ ਜਾਂਦੇ ਤੇ ਆਪਸ ਵਿਚ ਤਾਸ਼ ਖੇਡਦੇ ਜਾਂ ਵਿਹਲੇ ਸਮੇਂ ਇਕੱਠੇ ਹੋ ਰਹਿੰਦੇ। ਗੱਲ ਕੀ ਇਹ ਮੋਟਰ ਬੜੀ ਰੌਣਕ ਵਾਲੀ ਮੋਟਰ ਸੀ ਪਰ ਇਹ ਅਚਾਨਕ ਇਕ 'ਜਿੰਨ' ਦੀ ਲਪੇਟ ਵਿਚ ਆ ਗਈ ਅਤੇ ਉਪਰ ਲਿਖੀਆਂ ਕਾਰਵਾਈਆਂ 'ਜਿੰਨ' ਨੇ ਕਰਨੀਆਂ ਸ਼ੁਰੂ ਕਰ ਦਿੱਤੀਆ।

**ਪੜਤਾਲ :** ਜਿਸ ਸਮੇਂ ਅਸੀਂ ਮੋਟਰ ਤੇ ਪਹੁੰਚੇ ਉਸ ਸਮੇਂ 12 ਆਦਮੀ ਮੋਟਰ ਵਾਲੇ ਕੋਠੇ ਵਾਲੀ ਉਪਰਲੀ ਛੱਤ ਤੇ ਡਾਂਗਾ ਸੋਟੀਆ ਲਈ ਬੈਠੇ ਸਨ। ਸਭ ਤੋਂ ਪਹਿਲਾਂ ਅਸੀਂ ਉਹਨਾਂ ਆਦਮੀਆਂ ਨੂੰ ਕੋਠੇ ਤੋਂ ਹੇਠਾਂ ਬੈਠਣ ਲਈ ਲਈ ਕਿਹਾ ਤੇ ਉਹ ਕੋਠੇ ਤੋਂ ਉਤਰ ਕੇ ਹੇਠਾਂ ਆ ਕੇ ਬੈਠ ਗਏ। ਅਸੀਂ ਇਕ ਥਾਂ ਤੇ ਬਿਠਾ ਦਿੱਤਾ ਤੇ ਸਾਡੇ ਵਿਚੋਂ 2 ਸਾਥੀਆਂ ਦੀ ਡਿਊਟੀ ਉਹਨਾਂ ਆਦਮੀਆਂ ਤੇ ਨਿਗਰਾਨੀ ਕਰਨ ਲਈ ਲਾ ਦਿੱਤੀ। ਉਸ ਤੋਂ ਬਾਅਦ ਕੋਠੇ ਚੜ੍ਹ ਕੇ ਵੇਖਿਆ ਤਾਂ ਉਥੇ ਇਟਾਂ ਤੇ ਰੋੜੇ ਪਏ ਸਨ ਜੋ ਕਿ ਅਸੀਂ ਗਿਣਤੀ ਕਰਕੇ ਹੇਠਾਂ ਸੁੱਟ ਦਿੱਤੇ ਅਤੇ ਸਾਡੇ ਵਿਚੋਂ ਇਕ ਆਦਮੀ ਉਹਨਾਂ ਰੋੜਿਆਂ ਦੀ ਨਿਗਰਾਨੀ ਕਰਨ ਲਈ ਉਥੇ ਬੈਠ ਗਿਆ। ਇਸ ਤੋਂ ਬਾਅਦ ਅਸੀਂ ਬੈਟਰੀਆਂ ਦੀ ਮਦਦ ਨਾਲ ਆਲੇ ਦੁਆਲੇ ਵੇਖਿਆ। ਕੋਠੇ ਦੇ ਨਾਲ ਹੀ ਦੋ ਤੂਤ ਦੇ ਦਰਖਤ ਸਨ। ਉਹ ਅਸੀਂ ਚੰਗੀ ਤਰ੍ਹਾਂ ਚੈੱਕ ਕੀਤੇ। ਮੋਟਰ ਵਾਲੇ ਕੋਠੇ ਦੇ ਦੁਆਲੇ ਝੋਨਾ ਲੱਗਿਆ ਹੋਇਆ ਸੀ।

ਦਸ ਵਜੇ ਘਟਨਾ ਸ਼ੁਰੂ ਹੋਈ। ਕੋਠੇ ਦੇ ਸੱਜੇ ਪਾਸੇ ਤੋਂ ਊ ਊ ਦੀ ਅਵਾਜ਼ ਲਗਾਤਾਰ ਆਉਣ ਲੱਗੀ ਜੋ ਸੁਣਨ ਤੇ ਕਿਸੇ ਜਾਨਵਰ (ਕੁੱਤੇ ਬਿਲੇ ਆਦਿ ਵਰਗੇ) ਦੀ ਲਗਦੀ ਸੀ ਪਰ ਪੂਰੀ ਤਰ੍ਹਾਂ ਸ਼ਪਸ਼ਟ ਨਹੀਂ ਹੁੰਦੀ ਸੀ। ਅਸੀਂ ਅਵਾਜ਼ ਪਹਿਚਾਨਣ ਦੀ ਕੋਸ਼ਿਸ਼ ਕੀਤੀ। ਅਵਾਜ਼ ਬੰਦ ਹੋ ਗਈ ਦੋ ਕੁ ਮਿੰਟ ਬਾਅਦ ਫਿਰ ਉਹੀ ਅਵਾਜ ਆਈ। ਇਸ ਵਾਰ ਅਸੀਂ ਅਵਾਜ਼ ਪਹਿਚਾਨਣ ਦੇ ਚੱਕਰ ਵਿਚ ਨਹੀਂ ਪਏ ਅਸੀਂ ਪੰਜ ਆਦਮੀ ਡਾਂਗਾ ਅਤੇ ਬੈਟਰੀਆਂ ਲੈ ਕੇ ਉਸ ਦਿਸ਼ਾ ਵਿਚ ਭੱਜ ਨਿਕਲੇ ਜਿਥੋਂ ਅਵਾਜ਼ ਆਉਂਦੀ ਪ੍ਰਤੀਤ ਹੁੰਦੀ ਸੀ। ਅਸੀਂ ਝੋਨੇ ਦੇ ਵਿਚ ਇਕ ਕਿੱਲੇ ਦੀ ਵਾਟ ਭੱਜੇ ਤੇ ਖੇਤ ਦੀ ਤਲਾਸੀ ਕਰਨ ਲੱਗ ਪਏ। ਫਿਰ ਅਵਾਜ਼ ਆਉਣੀ ਬੰਦ ਹੋ ਗਈ। ਜਦੋਂ ਅਸੀਂ ਝੋਨੇ ਦੀ ਤਲਾਸੀ ਕਰਦੇ ਕਰਦੇ ਮੋਟਰ ਕੋਲ ਪਹੁੰਚੇ ਤਾਂ ਸਾਨੂੰ ਫਿਰ ਅਵਾਜ ਆਈ ਕਿ "ਇਧਰ ਮੈਂ ਆਉਂਦਾ ਹਾਂ ਤੇ ਮੇਰੇ ਹੀ ਨਾ ਡਾਂਗ ਧਰ ਦਿਓ।" ਇਕ ਆਦਮੀ ਆ ਰਿਹਾ ਸੀ। ਸਾਡੇ ਕੋਲ ਉਸਨੇ ਆ ਕੇ ਦੱਸਿਆ ਕਿ ਮੈਂ ਕਾਲਾ ਸਿੰਘ ਹਾਂ ਤੇ ਮੈਂ ਹੁਣੇ ਹੀ ਘਰੋਂ ਆ ਰਿਹਾ ਹਾਂ। ਇਸ ਤੋਂ ਬਾਅਦ ਫਿਰ ਊ ਊ.. ਦੀ ਅਵਾਜ਼ ਆਉਣੀ ਬਿਲਕੁਲ ਬੰਦ ਹੋ ਗਈ। ਕਾਲਾ ਸਿੰਘ ਇਕ ਪਾਸੇ ਬੈਠ ਗਿਆ ਤੇ ਨੀਮ ਪਾਗਲਾਂ ਵਾਲੀਆਂ ਗੱਲਾਂ ਕਰਨ ਲੱਗ ਪਿਆ। ਉਹ ਸਾਨੂੰ ਕਹਿ ਰਿਹਾ ਸੀ ਕਿ, "ਭੂਤ ਪੰਜ ਜਾਂ ਸੱਤ ਮਿੰਟ ਵਿਚ ਹੀ ਰੋੜੇ ਮਾਰਨ ਲੱਗ ਜਾਵੇਗਾ ਤੇ ਤੁਸੀਂ ਉਸਨੂੰ ਕਾਬੂ

ਨਹੀਂ ਕਰ ਸਕਦੇ। ਕਾਲਾ ਸਿੰਘ ਜਿਸ ਥਾਂ ਤੇ ਬੈਠਾ ਸੀ ਉਥੋਂ ਉਠ ਕੇ ਰੋੜਿਆ ਵਾਲੇ ਪਾਸੇ ਹੋ ਗਿਆ। ਉਹ ਆਨੀ ਬਹਾਨੀ ਰੋੜੇ ਚੁਕਣ ਦੀ ਕੋਸ਼ਿਸ਼ ਕਰਨ ਲੱਗਾ ਜੋ ਅਸੀਂ ਪਹਿਲਾਂ ਹੀ ਗਿਣ ਕੇ ਰੱਖੇ ਸਨ ਪਰ ਸਾਡੀ ਲਗਾਤਾਰ ਚੌਕਸੀ ਕਾਰਨ ਉਹ ਰੋੜੇ ਚੁੱਕਣ ਤੋਂ ਅਸਫਲ ਰਿਹਾ। ਸਾਢੇ ਬਾਰਾਂ ਬਜੇ ਤੱਕ ਕੋਈ ਰੋੜਾ ਨਹੀਂ ਵੱਜਿਆ ਜਦੋਂ ਕਿ ਸਾਡੇ ਜਾਣ ਤੋਂ ਪਹਿਲਾਂ ਹਰ ਰੋਜ਼ 10 ਵਜੇ ਤੋਂ ਲੈ ਕ 2 ਵਜੇ ਰਾਤ ਤੱਕ ਰੋੜੇ ਲਗਾਤਾਰ ਵਜਦੇ ਸਨ। 12. 30 ਵਜੇ ਲਗਭਗ 50 ਆਦਮੀ ਪਿੰਡ ਵਿਚੋਂ ਹੋਰ ਵੀ ਸਾਡ ਕੋਲ 'ਭੂਤ( ਜਿੰਨ)' ਫੜਦਿਆਂ ਦੇਖਣ ਲਈ ਪਹੁੰਚ ਚੁੱਕੇ ਸਨ। ਅਸੀਂ ਸਾਰੇ ਲੋਕਾਂ ਅੱਗੇ ਗੱਲ ਸਪੱਸ਼ਟ ਕੀਤੀ ਕਿ ਰੋੜੇ ਨਾ ਹੀ ਅੱਜ ਵੱਜੇ ਹਨ ਤੇ ਨਾ ਹੀ ਹੁਣ ਵਜਣਗੇ। ਕਿਉਂ ਕਿ ਰੜੇ ਮਾਰਨ ਵਾਲਾ 'ਜਿੰਨ' ਸਾਡ ਕਾਬੂ ਵਿਚ ਆ ਚੁੱਕਿਆ ਇਸ ਕਰਕੇ ਹੀ ਅਸੀਂ ਸਾਰੇ ਲੋਕਾਂ ਸਾਹਮਣੇ ਵਾਰ ਵਾਰ 'ਭੂਤ' ਨੂੰ ਚਣੌਤੀ ਦੇ ਰਹੇ ਸਾਂ।

ਉਪਰੋਕਤ ਘਟਨਾ ਤੋਂ ਸਾਨੂੰ ਇਹ ਸਪੱਸਟ ਹੋ ਗਿਆ ਸੀ ਕਿ ਰੜੇ ਮਾਰਨ ਵਾਲਾ 'ਜਿੰਨ' ਕਾਲਾ ਸਿੰਘ ਹੀ ਸੀ। ਅਸੀਂ ਸਾਰਿਆਂ ਲੋਕਾਂ ਸਾਹਮਣੇ ਬਿਨਾ ਨਾ ਦੱਸੇ ਮੌਕੇ ਤੇ ਹੀ ਸਪਸਟ ਕਰ ਦਿੱਤਾ ਸੀ ਕਿ ਰੋੜੇ ਮੋਟਰ ਤ ਬੈਠਣ ਵਾਲੇ ਚਾਰ ਆਦਮੀਆਂ ਵਿਚੋਂ ਸਿਰਫ ਇਕ ਹੀ ਮਾਰਦਾ ਹੈ। ਅਸੀਂ ਉਹਨਾਂ ਨੂੰ ਸਬੂਤ ਦੇ ਕੇ ਇਹ ਵਿਸਵਾਸ ਦੁਆ ਦਿੱਤਾ ਕਿ ਜ਼ਕਰ ਤੁਸੀਂ ਕੋਸ਼ਿਸ਼ ਕਰੋ ਤਾਂ ਉਸ ਆਦਮੀ ਨੂੰ ਆਪ ਵੀ ਫੜ ਸਕਦੇ ਹੋ ਜੋ ਰੋੜੇ ਮਾਰਦਾ ਹੈ। ਅਸੀ ਉਹਨਾਂ ਸਾਰਿਆਂ ਆਦਮੀਆਂ ਦਾ ਧਿਆਨ ਇਸ ਗੱਲ ਤੇ ਕੇਂਦਰਤ ਕਰ ਦਿੱਤਾ ਕਿ ਇੱਟ ਜਾਂ ਵੱਟਾ ਜਾ ਕੋਈ ਹੋਰ ਭਾਰੀ ਚੀਜ਼ ਕਦੇ ਵੀ ਆਪ ਚੱਲ ਕੇ ਇਕ ਥਾ ਤੋਂ ਦੂਜੀ ਥਾਂ ਨਹੀਂ ਜਾਵੇਗੀ ਜਦੋਂ ਤੱਕ ਇਨ੍ਹਾਂ ਨੂੰ ਕੋਈ ਆਦਮੀ ਨੂੰ ਚੁੱਕ ਕ ਦੂਸਰੀ ਥਾ ਨਾ ਰੱਖ ਦੇਵ, ਮਾਰ ਤੋਂ ਬਿਨਾਂ ਕਿਸੇ ਹਾਲਤ ਵਿਚ ਵੀ ਰੋੜਾ ਕਿਸੇ ਦੇ ਨਹੀਂ ਵੱਜੇਗਾ।' ਇਸ ਤਰ੍ਹਾਂ ਰੜੇ ਮਾਰਨ ਦੀ ਇਹ ਘਟਨਾ ਖਤਮ ਹੋ ਗਈ।

**ਕਾਰਨ :** ਇਸ ਘਟਨਾ ਦਾ ਕਾਰਨ ਅਸਲ ਵਿਚ ਸਮਾਜਿਕ ਅਤੇ ਆਰਥਿਕ ਸਮੱਸਿਆ ਨਾਲ ਜੁੜਿਆ ਹੋਇਆ ਹੈ। ਇਸ ਵਾਰ ਮੀਂਹ ਨਾ ਪੈਣ ਕਾਰਨ ਲੋਕਾਂ ਦੀਆਂ ਫਸਲਾਂ ਦਾ ਬਹੁਤ ਭਾਰੀ ਨੁਕਸਾਨ ਹੋਇਆ ਤੇ ਕਿਸਾਨਾਂ ਨੇ ਬੜੀ ਮੁਸ਼ਕਲ ਆਪਣੀਆਂ ਫਸਲਾਂ ਸਿਰੇ ਲਾਈਆਂ। ਇਹੀ ਹਾਲ ਕਾਲਾ ਸਿੰਘ ਨਾਲ ਹੋਇਆ ਸੀ। ਝੋਨੇ ਨੂੰ ਪਾਣੀ ਲਾਉਣ ਲਈ ਉਸ ਕੋਲ ਸਿਰਫ ਡੀਜ਼ਲ ਵਾਲਾ ਇੰਜਣ ਹੀ ਸੀ। ਗਰਮੀ ਦਾ ਮਹੀਨਾ ਤੇ ਸੋਕਾ ਹੋਣ ਕਾਰਨ ਉਸਦੀ ਫਸਲ ਨੂੰ ਠੀਕ ਸਮੇਂ ਪਾਣੀ ਨਹੀ ਲਗਦਾ ਸੀ ਜਦੋਂ ਡੀਜ਼ਲ ਮੁੱਕ ਜਾਂਦਾ ਤਾਂ ਸਮੇਂ ਸਿਰ ਲਿਆਂਦਾ ਨਾ ਜਾਂਦਾ ਕਿਉਂ ਕਿ ਆੜਤੀਏ ਵੀ ਇਸ ਵਾਰ ਕਿਸਾਨਾਂ ਨੂੰ ਪੈਸੇ ਦੇਣ ਤੋਂ ਝਿਜਕ ਮਹਿਸੂਸ ਕਰਦੇ ਸਨ। ਇਸ ਕਰਕੇ ਕਾਲਾ ਸਿੰਘ ਨੇ ਆਪਣੀ ਫਸਲ ਨੂੰ ਪਾਣੀ ਲਾਉਣ ਲਈ ਆਪਣ ਗੁਆਂਢੀਆਂ ਦੀ ਮੋਟਰ ਤੇ ਰੋੜੇ ਮਾਰਨੇ ਸ਼ੁਰੂ ਕਰ ਦਿੱਤੇ। ਜਦੋਂ ਉਹ ਰੋੜੇ ਮਾਰਦਾ ਸੀ ਤਾਂ ਮੋਟਰ ਦੇ ਮਾਲਕ ਡਰ ਕਾਰਨ ਜਾਂ ਤਾਂ ਇਕ ਥਾਂ ਤੇ ਹੀ ਬੈਠੇ ਰਹਿੰਦੇ ਜਾਂ ਮੋਟਰ ਤੋਂ ਆਪਣੇ ਘਰ ਚਲੇ ਜਾਂਦੇ। ਮੋਟਰ ਚਲਦੀ ਰਹਿੰਦੀ ਅਤੇ ਕਾਲਾ ਸਿੰਘ ਮੋਟਰ ਦੇ ਪਾਣੀ ਦਾ ਨੱਕਾ ਆਪਣੇ ਖੇਤ ਵਿਚ ਤੋੜ ਦਿੰਦਾ ਅਤੇ ਉਸਦਾ ਇੰਜਣ ਵੀ ਨਾਲ ਚਲਦਾ ਰਹਿੰਦਾ। ਇਸ ਤਰ੍ਹਾਂ ਉਪਰੋਕਤ 'ਜਿੰਨ' ਦੀ ਰੋੜੇ ਮਾਰਨ ਵਾਲੀ ਘਟਨਾ ਵਾਪਰਨੀ ਸ਼ੁਰੂ ਹੋਈ। ਜੇਕਰ ਠੀਕ ਸਮੇਂ ਸਿਰ ਮੀਂਹ ਪੈ ਜਾਂਦਾ ਜਾਂ ਕਾਲਾ ਸਿੰਘ ਦੇ ਆਪਣੇ ਖੇਤ ਵਿਚ ਵੀ ਮੋਟਰ ਲੱਗੀ ਹੁੰਦੀ ਜਾਂ ਸਰਕਾਰ ਵਲੋਂ ਕਿਸਾਨਾਂ ਨੂੰ ਔੜ ਤੋਂ ਰਾਹਤ ਦਿਵਾਉਣ ਲਈ ਕੋਈ ਆਰਥਕ ਮਦਦ ਕੀਤੀ ਹੁੰਦੀ ਤਾਂ ਰੋੜੇ ਮਾਰਨ ਦੀ ਘਟਨਾ ਕਰਨ ਦੀ ਕਾਲਾ ਸਿੰਘ ਨੂੰ ਲੋੜ ਨਾ ਪੈਂਦੀ।

---

(ਸਫਾ 13 ਦੀ ਬਾਕੀ)

ਹੈ। ਦੂਜੇ ਪਾਸੇ ਮਿਥਿਹਾਸਕ ਬਾਬੇ ਦੀਆ ਪਰਾਭੌਤਕ ਸ਼ਕਤੀਆਂ 'ਚ ਵਿਸ਼ਵਾਸ਼ ਹੀ ਮਰੀਜ਼ਾਂ ਨੂੰ ਇਹ ਮਹਿਸੂਸ ਕਰਨ ਲਾ ਦਿੰਦਾ ਹੈ ਕਿ ਸਮਾਧ ਤੇ ਜਾ ਕੇ ਉਹ ਠੀਕ ਹੋ ਜਾਵੇਗਾ ਪਰ ਅਸੂਲਨ ਤੌਰ ਤੇ, ਸੰਗਲਾਂ ਨਾਲ ਬਧੇ ਹੋਏ ਬੰਦੇ ਸ਼ਾਇਦ ਕਦੇ ਠੀਕ ਨਾ ਹੋਣ। ਇਹਨਾਂ ਵਿਚੋਂ ਬਹੁਤੇ ਬੇਧਿਆਨੀ ਕਾਰਨ ਮਰ ਜਾਂਦੇ ਹਨ। ਉਹਨਾਂ ਦੀ ਆਪਣੀ ਹੋਂਦ ਖਤਮ ਕਰਕੇ ਹੀ ਜ਼ੰਜ਼ੀਰਾਂ ਤੋਂ ਖਹਿੜਾ ਛੁਟਦਾ ਹੈ। ਟਾਟਾ ਨਗਰ ਵਾਲੀ ਔਰਤ ਨਾਲ ਵੀ ਸ਼ਾਇਦ ਇੰਝ ਹੀ ਵਾਪਰੇਗਾ।

ਜਿਥੋਂ ਤਕ ਸ਼ਰਧਾਲੂਆ ਦਾ ਸੰਬੰਧ ਹੈ, ਹਿੰਦੂ ਤੇ ਮੁਸਲਮ ਦੋਨਾਂ ਦਾ ਦਰਗਾਹ ਤੇ ਜਮਘਟਾ ਲੱਗਿਆ ਰਹਿੰਦਾ ਹੈ। ਖਾਦਿਮਾਂ ਦੁਆਰਾ ਵੀ ਉਨਾਵਾ ਦੇ ਬਸ ਅੱਡੇ ਅਤੇ 3 ਕਿਲੋਮੀਟਰ ਦੂਰ ਰੇਲਵੇ ਸਟੇਸ਼ਨ ਉਪਰ ਨਵੇਂ ਸ਼ਿਕਾਰਾਂ ਦੀ ਛੀਨਾ ਛਪਟੀ ਵੀ ਜਾਰੀ ਹੈ।

(ਇੰਡੀਅਨ ਐਕਸਪ੍ਰੈਸ ਤੋਂ ਧੰਨਵਾਦ ਸਹਿਤ)



## ਇਜਲਾਸ ਦੀ ਰਿਪਰਟ ਦੀ ਬਾਕੀ

ਅਸੀ ਆਪਣੇ ਕੰਮਾਂ ਦਾ ਲੇਖਾ ਜੋਖਾ ਕਰਨ ਜਾ ਰਹੇ ਹਾਂ ਤਾਂ ਸੁਸਾਇਟੀ ਆਪਣੀ ਉਮਰ ਦੇ ਲਗਭਗ ਤਿੰਨ ਤੋਂ ਵੱਧ ਸਾਲ ਪੂਰੇ ਕਰ ਚੁੱਕੀ ਹੈ। ਜਿਸ ਵਿਚ ਸੀਮਤ ਸਮਰਥਾ ਤੇ ਹਾਸਲ ਹਾਲਤਾਂ ਅਨੁਸਾਰ ਲੋਕਾਂ ਦੇ ਸੋਚਣ ਢੰਗ ਨੂੰ ਵਿਗਿਆਨਕ ਲੀਹਾਂ ਤੇ ਪਾਉਣ ਦਾ ਨਿਸ਼ਾਨਾ ਮਿਥ ਕੇ ਅਸੀਂ ਕਾਰਜ ਤਹਿ ਕੀਤੇ ਤੇ ਉਸਦੀ ਰਸ਼ਨੀ ਵਿਚ ਸਰਗਰਮੀਆਂ ਕਰਦਿਆਂ ਆਪਣਾ ਬਣਦਾ ਫਰਜ਼ ਨਿਭਾਇਆ ਹੈ। ਮਨੁੱਖ ਦੇ ਵਿਕਾਸ ਨੂੰ ਸਹੀ ਰੁਖ ਲਿਜਾਣ ਲਈ ਜਿੱਥੇ ਅਸੀਂ ਬਚਨ ਬੱਧ ਹਾਂ, ਦੂਜੇ ਪਾਸੇ ਪੰਜਾਬ ਦੀ ਮੌਜੂਦਾ ਹਾਲਤ ਵਿਚ ਧਾਰਮਿਕ ਤੇ ਫਿਰਕੂ ਜਨੂੰਨ ਦੀ ਸਮੱਸਿਆ ਗੰਭੀਰਤਾ ਅਖਤਿਆਰ ਕਰਦੀ ਜਾ ਰਹੀ ਹੈ।

ਆਪਣੇ ਮਿਥੇ ਕਾਰਜਾਂ ਵਿਚ ਪ੍ਰਾਪਤ ਕੀਤੀ ਸਫਲਤਾ ਬਾਰੇ ਇਜਲਾਸ ਨੇ ਬੀਤੇ ਸਾਲ ਦੀਆਂ ਕਾਰਵਾਈਆਂ ਦਾ ਰੀਵੀਊ ਕਰਕੇ ਮਹਿਸੂਸ ਕੀਤਾ ਕਿ—

● ਅਖੌਤੀ ਸਾਧਾਂ ਵਲੋਂ ਪ੍ਰਵਾਨ ਕੀਤੇ 2-3 ਚੈਲੰਜ ਸੂਬਾ ਪੱਧਰ ਦੀ ਲੀਡਰਸਿਪ ਲਈ ਪਰਖ ਦੀ ਘੜੀ ਬਣੇ ਜੋ ਬਿਨਾਂ ਕਿਸੇ ਝਿਜਕ ਜਾਂ ਡਰ ਤੋਂ ਸਫਲਤਾ ਪੂਰਵਕ ਨੇਪਰੇ ਚਾੜ੍ਹੇ ਗਏ। ਇਸ ਨਾਲ ਤਰਕਸ਼ੀਲ ਸੁਸਾਇਟੀ ਦੀ ਚੜ੍ਹਤ ਬਣੀ। ਇਸ ਵਿਚ ਜਿਲਾ ਸੰਗਰੂਰ ਇਕਾਈ ਵੱਲੋਂ ਮਹਿਲਾਂ ਚੌਂਕ ਦੇ ਸਾਧ ਅਤੇ ਜਿਲ੍ਹਾ ਪਟਿਆਲਾ ਦੀ ਇਕਾਈ ਵੱਲੋਂ ਬੱਸੀ ਪਠਾਣਾਂ ਦੇ ਇਕ ਗੈਬੀ ਸਕਤੀਆਂ ਦੇ ਦਾਅਵੇਦਾਰ ਦੀਆਂ ਭਾਜੜਾਂ ਪੁਆਕੇ 1000-1000 ਰੁਪਏ ਜਬਤ ਕੀਤੇ ਗਏ।

● ਮਾਨਸਿਕ ਰੋਗੀਆਂ ਦੇ ਕੇਸ ਹੱਲ ਕਰਨ ਦੀ ਮੁਹਿੰਮ ਲਗਾਤਾਰ ਜਾਰੀ ਰਹੀ। ਪੰਜਾਬ ਭਰ ਵਿੱਚ ਸਾਡੀਆਂ ਜਿਲ੍ਹਾ ਇਕਾਈਆਂ ਨੇ ਅਨੇਕਾਂ ਕੇਸ ਹੱਲ ਕਰਕੇ ਅਤੇ ਮਾਨਸਿਕ ਰੋਗੀਆਂ ਦਾ ਇਲਾਜ ਕਰਕੇ ਆਪਣੀ 2 ਸਮਰੱਥਾ ਅਨੁਸਾਰ ਸੁਸਾਇਟੀ ਦੀ ਸਮਝ ਨੂੰ ਲੋਕਾਂ ਤੱਕ ਲਿਜਾਣ ਤੇ ਹੋਰ ਪਰਪੱਕ ਕਰਨ ਲਈ ਲੋੜੀਂਦਾ ਅਤੇ ਗਿਣਨਯੋਗ ਯੋਗਦਾਨ ਪਾਇਆ।

● ਬਹੁਤ ਸਾਰੇ ਸਾਧਾਂ, ਚੇਲਿਆਂ ਅਤੇ ਹੋਰ ਗੈਬੀ-ਸ਼ਕਤੀਆਂ ਦੇ ਦਾਅਵੇਦਾਰਾਂ ਤੋਂ ਸੁਸਾਇਟੀ ਦੇ ਮੈਂਬਰਾਂ ਨੇ ਲੋਕਾਂ ਦੇ ਲੁੱਟੇ ਗਏ ਹਜਾਰਾਂ ਰੁਪਏ ਵਾਪਿਸ ਕਰਵਾਏ। ਇਸ ਵਿਚ ਫਰੀਦਕੋਟ ਜਿਲਾ ਇਕਾਈ ਨੇ ਗਿਣਨਯੋਗ ਸਫਲਤਾ ਪ੍ਰਾਪਤ ਕੀਤੀ।

● ਵੱਖ ਵੱਖ ਜ਼ਿਲਾ ਇਕਾਈਆਂ ਵੱਲੋਂ ਪੰਜਾਬ ਭਰ ਵਿਚ ਆਪਣੀ ਸਮਰੱਥਾ ਅਤੇ ਹਾਸਲ ਹਾਲਤਾਂ ਅਨੁਸਾਰ ਵੱਡੀ ਗਿਣਤੀ ਵਿੱਚ ਜਨਤਕ ਪ੍ਰੋਗਾਮ ਕੀਤੇ ਗਏ। ਜਿਨਾਂ, ਵਿਚ ਜਾਦੂ ਦੇ ਟਰਿਕ ਦਿਖਾ ਕੇ ਅਤੇ ਸਹਿਤਕ ਪ੍ਰੋਗਰਾਮ ਪੇਸ਼ ਕਰਕੇ ਸੁਸਾਇਟੀ ਮੈਂਬਰ ਆਪਣੀ ਸਮਝ ਸਧਾਰਨ ਲੋਕਾਂ ਤੱਕ ਲੈ ਕੇ ਗਏ। ਮਾਛੀਵਾੜਾ ਕਲਾ ਮੰਚ ਤੋਂ ਬਾਅਦ ਲੋਕ ਚੇਤਨਾ ਮੰਚ ਰਾਮਪੁਰਾ ਫੂਲ ਅਤੇ ਲੋਕ-ਨਾਟਕ ਮੰਡਲੀ ਸਮਾਲਸਰ ਨੇ ਵਿਸ਼ੇਸ਼ ਉਦਮ ਕੀਤਾ।

● ਚੰਡੀਗੜ ਵਿਚ ਦੱਤਾ ਕਾਂਡ ਸੰਬੰਧੀ ਮੌਕੇ ਤੇ ਸੁਸਾਇਟੀ ਨੇ ਆਪਣੇ ਮੈਂਬਰਾਂ ਦੀ ਇਕ ਟੀਮ ਭੇਜ ਕੇ ਉਸ ਦਾ ਪਰਦਾਫਾਸ਼ ਕੀਤਾ ਅਤੇ ਉਸ ਤੇ ਕਤਲ ਕੇਸ ਬਣਾਉਣ ਲਈ ਪੁਲੀਸ ਤੇ ਦਬਾਅ ਪਾਇਆ।

ਡੈਲੀਗੇਟ ਇਜਲਾਸ ਨੇ ਭਰਵੀਂ ਬਹਿਸ ਤੋਂ ਬਾਅਦ ਕੁੱਝ ਨੁਕਸਾਂ-ਫਰਕਾਂ ਨੂੰ ਨੋਟ ਕਰਕੇ ਆਉਣ ਵਾਲੇ ਸਮੇਂ ਲਈ ਕਾਰਜ ਵਿਉਂਤ ਵੀ ਤਿਆਰ ਕੀਤੀ, ਜਿਸ ਵਿਚ ਮੁੱਖ ਤੌਰ ਤੇ :—

ਆਉਣ ਵਾਲੇ ਸਮੇਂ ਵਿਚ ਲੇਖ, ਰੀਪੋਰਟਾਂ ਅਤੇ ਡਾ. ਕਾਵੂਰ ਦੀਆਂ ਰਹਿੰਦੀਆਂ ਲਿਖਤਾਂ ਦੀ ਕਿਤਾਬ ਛਪਵਾਉਣ ਵੱਲ ਵਿਸ਼ੇਸ਼ ਧਿਆਨ ਦੇਣ ਦਾ ਫੈਸਲਾ ਕੀਤਾ।

★ ਆਗੂ ਟੀਮ ਵੱਲੋਂ ਪ੍ਰੈਸ ਵੱਲ ਲੋੜੀਂਦਾ ਧਿਆਨ ਨਾ ਦੇਣ ਬਾਰੇ ਵੀ ਇਜਲਾਸ ਨੇ ਨੋਟ ਕੀਤਾ। ਸਮੁੱਚੀ ਸਟੇਟ ਕਮੇਟੀ ਵੱਲੋਂ ਇਸ ਪਾਸੇ ਧਿਆਨ ਦੇਣ ਦੀ ਲੋੜ ਮਹਿਸੂਸ ਕੀਤੀ।

□ ਉੱਘੇ ਸਾਇੰਸਦਾਨਾਂ ਅਤੇ ਡਾ. ਕਾਵੂਰ ਨਾਲ ਸੰਬੰਧਤ ਦਿਨ ਮਨਾਉਣ ਦਾ ਫੈਸਲਾ ਕੀਤਾ ਗਿਆ। ਹੇਠਲੀਆਂ ਇਕਾਈਆਂ ਨਾਲ ਲਗਾਤਾਰ ਸੰਪਰਕ ਬਣਾਈ ਰੱਖਣ ਲਈ ਹਰ ਮੀਟਿੰਗ ਦੀ ਕਾਰਵਾਈ ਲਿਖਤੀ ਉਪਰੋਂ ਹੇਠਾਂ, ਹੇਠੋਂ ਉਪਰ ਭੇਜਣ ਦਾ ਫੈਸਲਾ ਕੀਤਾ।

★ ਸੁਸਾਇਟੀ ਦੀਆਂ ਇਕਾਈਆ ਨੂੰ ਵਹਿਮਾਂ-ਭਰਮਾਂ ਦੀਆਂ ਵੱਧ ਸ਼ਿਕਾਰ ਇਸਤਰੀਆਂ ਵਲ ਵੱਧ ਧਿਆਨ ਦੇਣਾ ਚਾਹੀਦਾ ਹੈ।

★ ਕੇਸਾਂ ਨੂੰ ਹੱਲ ਕਰਨ ਲਈ ਅਗਾਂਹਵਧੂ ਅਤੇ ਮਾਨਸਿਕ ਰੋਗਾਂ ਦੇ ਮਾਹਰ ਡਾਕਟਰਾਂ ਦੀ ਸਹਾਇਤਾ ਲੈਣੀ ਚਾਹੀਦੀ ਹੈ।

☐ ਸੁਸਾਇਟੀ ਮੈਂਬਰਾਂ ਨੂੰ ਮੌਜੂਦਾ ਸਮਾਜਿਕ ਅਤੇ ਧਾਰਮਿਕ ਰਸਮਾਂ ਨੂੰ ਛੱਡ ਕੇ ਸਾਦੇ ਢੰਗ ਨਾਲ ਵਿਆਹ ਕਰਵਾਉਣੇ ਚਾਹੀਦੇ ਹਨ । ਇਸ ਸੰਬੰਧੀ ਬਹਿਸ ਕਰਦਿਆਂ ਇਜਲਾਸ ਨੇ ਸਟੇਟ ਕਮੇਟੀ ਦੇ ਫੈਸਲੇ ਨੂੰ ਸਹੀ ਕਰਾਰ ਦਿੱਤ।

☐ ਜ਼ਿਲਾ ਇਕਾਈਆਂ ਨੂੰ ਪ੍ਰਮਾਣੂ ਜੰਗ ਦੇ ਖਿਲਾਫ, ਗਰਭ ਟੈਸਟ (ਮੁੰਡਾ ਕੁੜੀ) ਦੇ ਖਿਲਾਫ ਅਤੇ ਹੋਰ ਅਜਿਹੇ ਸੰਬੰਧਤ ਵਿਸ਼ਿਆਂ ਤੇ ਜਨਤਕ-ਪ੍ਰੋਗਰਾਮ ਕਰਨ ਲਈ ਕਿਹਾ ਗਿਆ।

## ਮੇਘਰਾਜ ਵੱਲੋਂ ਤਰਕਸ਼ੀਲ ਲਹਿਰ ਦੀ ਵਿਉਪਾਰਕ ਹਿਤਾਂ ਲਈ ਵਰਤੋਂ

ਪਿਛਲੇ ਇਜਲਾਸ਼ ਵੱਲੋਂ ਮੇਘ ਰਾਜ ਮਿੱਤਰ ਬਾਰੇ ਭਰਵੀਂ ਬਹਿਸ ਕਰਕੇ ਉਸ ਦੀਆਂ ਘਾਟਾਂ, ਕਮਜ਼ੋਰੀਆਂ ਨੂੰ ਨੋਟ ਕਰਦਿਆਂ, ਉਸ ਨਾਲ ਕਿਸੇ ਕਿਸਮ ਦੀ ਰਿਆਤ ਦਿਲੀ ਵਰਤਨ ਨੂੰ ਰੱਦ ਕੀਤਾ ਗਿਆ ਸੀ। ਗੁਰਸ਼ਰਨ ਸਿੰਘ ਅਤੇ ਪ੍ਰੋ: ਜਗਮੋਹਨ ਸਿੰਘ ਪ੍ਰਧਾਨ ਜਮਹੂਰੀ ਅਧਿਕਾਰ ਸਭਾ ਵੱਲੋਂ ਸਾਡੇ ਸੂਬਾਈ ਆਹੁਦੇਦਾਰਾਂ ਨਾਲ ਤਾਲਮੇਲ ਕਰਕੇ ਉਸਨੂੰ ਸੁਸਾਇਟੀ ਵਿਚ ਲਿਆਉਣ ਦੀਆਂ ਕੋਸ਼ਿਸ਼ਾਂ ਕੀਤੀਆ ਗਈਆਂ। ਇਸ ਸਬੰਧੀ ਇਕ ਸਮਝੌਤਾ ਵੀ ਉਸ ਨਾਲ ਕੀਤਾ ਗਿਆ। ਜਿਸ ਅਨੁਸਾਰ ਪ੍ਰੋ: ਜਗਮੋਹਨ ਦੇ ਕਹਿਣ ਤੇ ਸੁਸਾਇਟੀ ਦੇ ਬਣਦੇ ਪੈਸੇ ਵੀ ਉਸ ਕੋਲ ਛੱਡ ਦਿੱਤੇ ਗਏ ਸਨ। ਪਰ ਉਹ ਫਿਰ ਵੀ ਇਸ ਸਮਝੌਤੇ ਤੋਂ ਜੋ ਤਰਕਸ਼ੀਲ ਨੰ: 4 ਵਿਚ ਛਪਿਆ ਸੀ ਤੋਂ ਮੁੱਕਰ ਗਿਆ। ਇਜਲਾਸ ਨੇ ਉਸ ਵੱਲੋਂ ਨਵੀਂ ਛਪਾਈ ਗਈ ਕਿਤਾਬ ਵਿਚਲੀਆਂ ਤਰਕਹੀਨ ਗੱਲਾਂ ਦਾ ਸਖਤ ਨੋਟਿਸ ਲਿਆ। ਕਿਤਾਬ ਵਿਚ ਲਿਖਿਆ ਸੁਸਾਇਟੀ ਦਾ ਇਤਿਹਾਸ ਇਕ ਝੂਠ ਦਾ ਪੁਲੰਦਾ ਹੈ। ਇੱਕ ਹੋਰ ਲੇਖ ਤਰਕਸ਼ੀਲਾਂ ਦਾ ਰਾਜ ਗੈਰ ਮਾਰਕਸਵਾਦੀ ਦ੍ਰਿਸ਼ਟੀਕੋਣ ਤੋਂ ਲਿਖਿਆ ਗਿਆ ਹੈ। ਉਸ ਵੱਲੋਂ ਛਪਾਏ ਅਜਿਹੇ ਬੇਤੁਕੇ ਲੇਖਾਂ ਅਤੇ ਕੁੱਝ ਪੈਸਿਆਂ ਬਦਲੇ ਲਹਿਰ ਦੀ ਵਰਤੋਂ ਕਰਨ ਦੀ ਇਜਲਾਸ ਨੇ ਸਖਤ ਨਿਖੇਧੀ ਕੀਤੀ।

## ਭਾਰਤ ਜਨ ਵਿਗਿਆਨ ਜੱਥੇ ਦਾ ਰੀਵੀਯੂ

ਜਨ ਵਿਗਿਆਨ ਲਹਿਰ ਨਾਲ ਸੰਬੰਧਤ 26 ਜਥੇਬੰਦੀਆਂ ਦੀ ਕੌਮੀ ਜਥੇਬੰਦਕ ਕਮੇਟੀ ਵਲੋਂ ਸਾਰੇ ਮੁਲਕ ਵਿਚ ਵਿਗਿਆਨਕ ਚੇਤਨਾ ਦੇ ਪਸਾਰ ਲਈ 2-10-87 ਤੋਂ 7-11-87 ਤੱਕ ਭਾਰਤ ਜਨ ਵਿਗਿਆਨ ਜੱਥੇ ਦੇ ਨਾਂ ਹੇਠ ਇਕ ਮਾਰਚ ਆਯੋਜਿਤ ਕੀਤਾ ਗਿਆ । ਫਿਲਮਾਂ, ਨੁਮਾਇਸ਼ਾਂ, ਗੀਤਾਂ, ਡਰਾਮਿਆਂ, ਲੈਕਚਰਾਂ ਅਤੇ ਪੋਸ਼ਟਰਾਂ ਰਾਹੀਂ ਪ੍ਰਚਾਰ ਕਰਕੇ ਸਾਇੰਸਦਾਨਾਂ, ਡਾਕਟਰਾਂ, ਇੰਜੀਨੀਅਰਾਂ, ਅਧਿਆਪਕਾ ਤੇ ਕਲਾਕਾਰਾਂ ਨੂੰ ਵਿਸ਼ੇਸ਼ ਰੂਪ ਵਿਚ ਲਹਿਰ ਨਾਲ ਜੋੜਨ ਦਾ ਉਪਰਾਲਾ ਦੱਸਿਆ ਗਿਆ। ਵਿਗਿਆਨ ਲੋਕਾਂ ਲਈ ਇਸਦਾ ਮੁੱਖ ਨਾਹਰਾ ਸੀ। ਅਸੀਂ ਲੋਕ ਸਿਹਤ ਮੰਚ ਪੰਜਾਜ ਰਾਹੀਂ ਇਸ ਜੱਥੇ ਦੇ ਪ੍ਰੋਗਰਾਮ ਵਿਚ ਸ਼ਾਮਲ ਹੋ ਗਏ ਅਤੇ ਪੰਜਾਬ ਵਿਚ ਉਨ੍ਹਾਂ ਦੇ ਪ੍ਰੋਗਰਾਮ ਆਯੋਜਤ ਕਰਨ ਵਿਚ ਮੁੱਖ ਭੂਮਿਕਾ ਨਿਭਾਈ । ਬਠਿੰਡਾ, ਬਰਹਾਲਾ, ਬਿਲਾਸਪੁਰ, ਲੁਧਿਆਣਾ: ਗੁਰਦਾਸਪੁਰ ਅਤੇ ਫਰੀਦਕੋਟ ਦੇ ਪ੍ਰੋਗਰਾਮ ਸ਼ਾਤੇ ਵਲੋਂ ਆਯੋਜਤ ਕੀਤਾ ਗਏ ਜੱਦੇ ਦੇ ਪ੍ਰੋਗਰਾਮਾਂ ਰਾਹੀਂ ਅਸੀਂ ਆਪਣੇ ਉਦੇਸ਼ਾਂ ਲੋਕਾਂ ਤੱਕ ਲਿਜਾਣ ਵਿਚ ਸਫਲ ਹੋਏ। ਭਾਵੇਂ ਤਿਆਰੀ ਕਰਨ ਲਈ ਜਿੰਨਾ ਜੋਰ ਅਸੀਂ ਲਾਇਆ ਅਤੇ ਜਿੰਨੀਆਂ ਸਾਨੂੰ ਉਨ੍ਹਾਂ ਵੱਲੋਂ ਆਸਾਂ ਸਨ-ਉਹ ਸਾਡੀ ਉਮੀਦ ਤੋਂ ਕਾਫੀ ਘੱਟ ਨਿਬੜੇ। ਕਈ ਥਾਂ ਆਪਣੇ ਵੱਲੋਂ ਖਰਚ ਕਰਕੇ ਅਸੀਂ ਅਣਚਾਹੇ ਘਾਟੇ ਦਾ ਸ਼ਿਕਾਰ ਹੋਏ।

## ਸੰਵਿਧਾਨ ਅਤੇ ਅਲਾਨਨਾਮੇ ਬਾਰੇ

ਤਿਆਰੀ ਕਮੇਟੀ ਵੱਲੋਂ ਰੀਪੋਰਟ ਵਿਚ ਪੇਸ਼ ਕੀਤੇ ਗਏ ਨਵੇਂ ਸੰਵਿਧਾਨ ਦੇ ਖਰੜੇ ਨੂੰ ਡੇਲੀਗੇਟਾਂ ਨੇ ਭਰਵੀਂ ਬਹਿਸ ਤੋਂ ਬਾਅਦ ਰੱਦ ਕਰ ਦਿੱਤਾ ਅਤੇ ਪੁਰਾਣੇ ਸੰਵਿਧਾਨ ਨੂੰ ਥੋੜੀਆਂ ਜਿਹੀਆਂ ਸੋਧਾਂ ਕਰਕੇ ਪਾਸ ਕਰ ਦਿਤਾ। ਇਕ ਦੋ ਛੋਟੀਆਂ ਸੋਧਾਂ ਤੋਂ ਬਾਅਦ ਐਲਾਨਨਾਮਾ ਵੀ ਪਾਸ ਕੀਤਾ ਗਿਆ ।

## ਵਿਗਿਆਨਕ-ਵਿਚਾਰ ਦਾ ਰੀਵੀਯੂ

ਪਹਿਲੇ ਇਜਲਾਸ ਤੋਂ ਬਾਅਦ ਮੈਗਜ਼ੀਨ ਦੇ 4 ਅੰਕ ਤਰਕਸ਼ੀਲ ਦੇ ਨਾਂ ਹੇਠ ਅਤੇ ਤਿੰਨ ਅੰਕ 'ਵਿਗਿਆਨਕ ਵਿਚਾਰ' ਦੇ ਨਾਂ ਹੇਠ ਪ੍ਰਕਾਸ਼ਤ ਕੀਤੇ ਗਏ ਹਨ। ਅਨੇਕਾਂ ਔਕੜਾ ਦੇ ਬਾਵਜੂਦ ਮੈਗਜ਼ੀਨ ਦੇ ਪ੍ਰਕਾਸ਼ਨ ਵਿਚ ਰਹੀ ਲਗਾਤਾਂਰਤਾ ਤੇ ਸੰਪਾਦਕੀ ਬੋਰਡ ਵਿਸ਼ੇਸ਼ ਤੌਰ ਤੇ ਰਾਜਪਾਲ ਸਿੰਘ ਦੀ ਅਣਥੱਕ ਮਿਹਨਤ ਤੇ ਇਜਲਾਸ ਨੇ ਤਸੱਲੀ ਪ੍ਰਗਟ ਕੀਤੀ। ਮੈਗਜ਼ੀਨ ਦਾ ਪ੍ਰਬੰਧਕ ਕੰਮ ਕਮਜੋਰ ਰਿਹਾ। ਸੁਸਾਇਟੀ ਦਾ ਕਮਜ਼ੋਰ ਤਾਣ-ਬਾਣਾ, ਜਾਬਤੇ ਦੀ ਘਾਟ, ਕੁਲ-ਵਕਤੀ ਵਰਕਰਾਂ ਦੀ ਘਾਟ ਮੈਗਜ਼ੀਨ ਨੂੰ ਪ੍ਰਭਾਵਿਤ ਕਰਦੇ ਰਹੇ। ਆਰਥਿਕ ਔਕੜਾਂ ਨੂੰ ਹੱਲ ਕਰਨ ਲਈ ਮੈਗਜੀਨ ਲਈ ਵਿਸ਼ੇਸ਼ ਫੰਡ ਮੁਹਿੰਮ ਚਲਾਉਣ ਦਾ ਫੈਸਲਾ ਕੀਤਾ ਗਿਆ। ਸੰਪਾਦਕੀ ਬੋਰਡ ਤੋਂ ਬਿਨਾਂ ਵੱਖਰੀ ਪ੍ਰਕਾਸ਼ਨ ਕਮੇਟੀ ਬਣਾਉਣ ਦਾ ਵੀ ਫੈਸਲਾ ਕੀਤਾ ਗਿਆ।

ਸੰਪਾਦਕੀ ਬੋਰਡ ਦੇ ਇਕ ਮੈਂਬਰ ਵੱਲੋਂ ਵੱਖਰੇ 2 ਤੌਰ ਤੇ ਸਾਲ ਭਰ ਦਾ ਖਰਚ-ਆਮਦਨ ਦਾ ਹਿਸਾਬ ਕਿਤਾਬ ਇਜਲਾਸ ਸਾਹਮਣੇ ਪੇਸ਼ ਕੀਤਾ ਗਿਆ। ਇਜਲਾਸ ਦੀ ਸਮਾਪਤੀ ਤੋਂ ਪਹਿਲਾਂ ਡੈਲੀਗੇਟਾਂ ਨੇ ਦਿਉਰਾਲਾ-ਸਤੀ ਕਾਂਡ ਦੀ ਬਾਰੇ, ਦੁਰਾਹੇ ਵਿੱਚ ਇਕ ਬੱਚੇ ਦੀ ਬਲੀ ਦੇਣ ਬਾਰੇ, ਨਾਮ-ਸਿਮਰਨ ਰਾਹੀਂ ਰੋਗਾਂ ਦਾ ਇਲਾਜ ਕਰਨ ਦੇ ਪਾਖੰਡ ਬਾਰੇ, ਸੈਕਸ-ਟੈਸਟ ਕਰਕੇ ਗਰਭ ਅੰਦਰ ਕੁੜੀਆਂ ਦੇ ਕਤਲ ਬਾਰੇ ਨਿਖੇਧੀ ਦੇ ਮਤੇ ਪਾਸ ਕੀਤੇ । ਸਾਰੇ ਡੈਲੀਗੇਟ ਇਜਲਾਸ ਵੱਲੋਂ ਸੂਬਾ ਪ੍ਰਧਾਨ ਨੇ ਰਾਮਪੁਰਾ ਇਕਾਈ ਦੇ ਪ੍ਰਬੰਧਕਾਂ ਦਾ ਧੰਨਵਾਦ ਕੀਤਾ। ਅਤੇ ਇਜਲਾਸ ਇਸ ਆਸ ਨਾਲ ਖਤਮ ਹੋਇਆ ਕਿ ਸੁਸਾਇਟੀ ਆਉਣ ਵਾਲੇ ਸਮੇਂ ਵਿਚ ਆਪਣੀਆਂ ਘਾਟਾਂ ਨੂੰ ਦੂਰ ਕਰਕੇ, ਕਾਰਜ ਕੁਸ਼ਲਤਾ ਵਧਾ ਕੇ ਲੋਕਾਂ 'ਚ ਅਧਾਰ ਨੂੰ ਪਸਾਰ ਕੇ ਆਉਣ ਵਾਲੇ ਸਮੇਂ ਦੇ ਦੇ ਸੰਗ ਚੱਲ ਸਕੇਗੀ। ❁

---

ਅਦਾਰਾ ਵਿਗਿਆਨਕ ਵਿਚਾਰ ਵਲੋਂ ਕੀਤੀ ਆਰਥਕ ਸਹਾਇਤਾ ਦੀ ਅਪੀਲ ਨੂੰ ਭਰਵਾਂ ਹੁੰਗਾਰਾ ਮਿਲਿਆਂ ਹੈ ਹੁਣ ਤੱਕ ਆਈ ਸਹਾਇਤਾ ਦਾ ਵੇਰਵਾ

| | |
|---|---|
| ☐ ਜ਼ਿਲਾ ਕਮੇਟੀ ਫਰੀਦਕੋਟ | 600 - 00 |
| ☐ ਯੂਨਿਟ ਕਮੇਟੀ ਬਰਗਾੜੀ (ਫਰੀਦਕੋਟ) | 200—00 |
| ☐ ਯੂਨਿਟ ਕਮੇਟੀ ਰਾਮਪੁਰਾ (ਬਠਿੰਡਾ) | 200—00 |
| ☐ ਜ਼ਿਲਾ ਕਮੇਟੀ ਸੰਗਰੂਰ | 200 — 00 |
| ❁ ਯੂਨਿਟ ਕਮੇਟੀ ਲਹਿਰਾਗਾਗਾ (ਸੰਗਰੂਰ) | 100 -- 00 |
| ❁ ਜ਼ਿਲਾ ਕਮੇਟੀ ਲੁਧਿਆਣਾ | 200 — 00 |
| ਕੁਲ ਜੋੜ | 1500 - 00 |

---

ਸੁਸਾਇਟੀ ਵਲੋਂ ਵਿਗਿਆਨਕ ਲੇਖਾਂ, ਹੱਲ ਕੀਤੇ ਕੇਸਾਂ, ਰਹੱਸਮਈ ਵਰਤਾਰਿਆਂ ਦੀਆਂ ਖੋਜ ਪੜਤਾਲ ਰਿਪੋਟਾਂ ਦੀ ਕਿਤਾਬ ਤਿਆਰ ਕੀਤੀ ਜਾ ਰਹੀ ਹੈ। ਸੋ ਸਾਰੇ ਪਾਠਕਾਂ ਤੇ ਸੁਸਾਇਟੀ ਦੀਆਂ ਇਕਾਈਆਂ ਅਤੇ ਲੇਖਕਾਂ ਨੂੰ ਕਿਤਾਬ ਵਿਚ ਛਪਣ ਲਈ ਆਪਣੀਆਂ ਆਪਣੀਆਂ ਲਿਖਤਾਂ 31 ਜਨਵਰੀ 1988 ਤੱਕ ਅਦਾਰਾ ਵਿਗਿਆਨਕ ਵਿਚਾਰ ਪੋਸ਼ਟ ਬਾਕਸ ਨੰਬਰ-48 ਕੋਟਕਪੂਰਾ (ਫਰੀਦਕੋਟ) ਦੇ ਪਤੇ ਤੇ ਭੇਜਣ ਦੀ ਅਪੀਲ ਕੀਤੀ ਜਾਂਦੀ ਹੈ।

ਵਲੋਂ
ਅਦਾਰਾ ਵਿਗਿਆਨਕ ਵਿਚਾਰ

---

## ਗੀਤ

ਬਿੰਦਰ ਸਿੰਘ ਧਨੌਲਾ

ਗੱਲ ਪਖੰਡੀਆਂ ਦੀ ਮੈਂ ਸੁਣਾਵਾਂ ।
ਹੇਰਾ ਫੇਰੀ, ਭੇਖ, ਜਟਾਵਾਂ ।
ਲੋਕਾਂ ਨੂੰ ਭਰਮਾਂ ਵਿਚ ਪਾ ਕੇ
ਘਤ ਲੈਂਦੇ ਨੇ ਗਹਿਰੀ ਚਾਲ ।
ਤੋੜ ਦੇਣਾ ਵਹਿਮਾਂ ਦਾ ਜਾਲ ।
ਜਦੋਂ ਬੈਠ ਕੇ ਚੌਂਕੀ ਲਾਉਂਦੇ ।
ਲੋਕਾਂ ਨੂੰ ਭਰਮਾਂ ਵਿਚ ਪਾਉਂਦੇ ।
ਕਾਗਜ ਦਾ ਇਕ ਤਵੀਤ ਫੜਾਕੇ
ਝਾੜ ਲੈਣ ਜੇਬਾਂ ਚੋਂ ਮਾਲ ।
ਤੋੜ ਦੇਣਾ ਵਹਿਮਾਂ ਦਾ ਜਾਲ । ......
ਜਨਮ-ਮਰਨ ਦੇ ਚੱਕਰ ਪਾਉਂਦੇ ।
ਧਰਮ ਜਾਤ ਦੇ ਨਾਂ ਤੇ ਲੜਾਉਂਦੇ ।
ਮਿਹਨਤੀਆਂ ਦੀ ਲੁੱਟ ਕਰਨ ਲਈ
ਜੋੜ ਲੈਣ ਨਾ ਰੱਬ ਦਾ ਨਾਲ ।
ਤੋੜ ਦੇਣਾ ਵਹਿਮਾਂ ਦਾ ਜਾਲ ।
ਇਨਾਂ ਠੱਗਾਂ ਤੋਂ ਬਚਕੇ ਰਹਿਣਾ ।
ਭਰਮ ਭੁਲੇਖਿਆਂ ਵਿਚ ਨਾ ਪੈਣਾ
ਸੂਝ ਆਪਣੀ ਨੂੰ ਚੇਤਨ ਕਰਕੇ
ਟੱਕਰ ਲਓ ਲੋਟੂਆਂ ਨਾਲ ।
ਤੋੜ ਦੇਣਾ ਵਹਿਮਾਂ ਦਾ ਜਾਲ ।

——

# ਰੈਸ਼ਨੈਲਿਸਟ ਸੁਸਾਇਟੀ ਪੰਜਾਬ ਦਾ ਦੂਜਾ ਸਾਲਾਨਾ ਡੈਲੀਗੇਟ ਇਜਲਾਸ (1987)

# ਸਫਲਤਾ ਪੂਰਵਕ ਸਮਾਪਤ

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਦੂਜਾ ਸਲਾਨਾ ਡੈਲੀਗੇਟ ਇਜਲਾਸ 21-22 ਨਵੰਬਰ 1987 ਨੂੰ ਰਾਮਪੁਰਾ ਫੂਲ ਵਿਖੇ ਸਫਲਤਾ ਪੂਰਵਕ ਸਮਾਪਤ ਹੋਇਆ । ਇਸ ਸਬੰਧੀ ਇਕ ਸੰਖੇਪ ਰੀਪੋਰਟ ਪਾਠਕਾਂ ਦੀ ਜਾਣਕਾਰੀ ਲਈ ਅਸੀਂ ਇਥੇ ਦੇ ਰਹੇ ਹਾਂ । ਇਜਲਾਸ ਦਾ ਉਦਘਾਟਨ ਪੰਜਾਬ ਦੀ ਇਨਕਲਾਬੀ ਅਤੇ ਜਮਹੂਰੀ ਲਹਿਰ ਦੇ ਆਗੂ ਗੁਰਸ਼ਰਨ ਭਾ ਜੀ ਨੇ ਇਨ੍ਹਾਂ ਲਾਈਨਾਂ ਤੋਂ ਪਰਦਾ ਉਠਾ ਕੇ ਕੀਤਾ—

"ਦੁਨੀਆਂ ਵਿਚ ਸਭ ਕੁੱਝ ਬਦਲਦਾ ਰਹਿੰਦਾ ਹੈ,
ਸਿਰਫ ਤਬਦੀਲੀ ਦਾ ਨਿਯਮ ਹੀ ਨਹੀਂ ਬਦਲਦਾ ।"

ਆਪਣੇ ਉਦਘਾਟਨੀ ਭਾਸ਼ਣ ਵਿੱਚ ਭਾ ਜੀ ਨੇ ਤਰਕਸ਼ੀਲ ਲਹਿਰ ਦੇ ਮੋਢੀ ਡਾ: ਕਾਵੂਰ, ਐਮ. ਐਨ. ਰਾਏ ਅਤੇ ਹੋਰ ਬੁੱਧੀਜੀਵੀਆਂ ਦੇ ਯੋਗਦਾਨ ਦਾ ਜਿਕਰ ਕੀਤਾ । ਮਨੁੱਖਤਾ ਦੇ ਵਿਕਾਸ ਲਈ ਮੌਜੂਦਾ ਸਮਾਜਿਕ ਢਾਂਚੇ ਨੂੰ ਬਦਲਣਾ ਇਕ ਲਾਜਮੀ ਸ਼ਰਤ ਹੈ, ਇਸ ਸਮਾਜਿਕ ਢਾਂਚੇ ਨੂੰ ਕਿਵੇਂ ਬਦਲਿਆ ਜਾਵੇ, ਤਰਕਸ਼ੀਲ ਲਹਿਰ ਨੂੰ ਇਨਕਲਾਬੀ ਅਤੇ ਜਮਹੂਰੀ ਲਹਿਰ ਦਾ ਹਿੱਸਾ ਕਿਵੇਂ ਬਣਾਇਆ ਜਾਵੇ, ਇਸ ਸਬੰਧੀ ਉਨ੍ਹਾਂ ਨੇ ਆਪਣੇ ਵਿਚਾਰ ਡੈਲੀਗੇਟ ਸਾਥੀਆਂ ਨਾਲ ਸਾਂਝੇ ਕੀਤੇ ।

ਇਸ ਇਜਲਾਸ ਵਿਚ ਸੁਸਾਇਟੀ ਦੀਆਂ 61 ਇਕਾਈਆਂ ਵੱਲੋਂ ਆਏ ਕੁੱਲ 103 ਡੈਲੀਗੇਟ ਅਤੇ 17 ਦਰਸ਼ਕ ਸ਼ਾਮਲ ਹੋਏ । ਦੋ ਦਿਨਾਂ ਦੀ ਲਗਾਤਾਰ ਬਹਿਸ ਤੋਂ ਬਾਅਦ ਇਜਲਾਸ਼ ਨੇ ਪਿਛਲੇ ਸਾਲ ਦਾ ਰੀਵੀਊ, ਆਉਂਦੇ ਸਾਲ ਲਈ ਕਾਰਜ-ਵਿਉਂਤ, ਜਥੇਬੰਦੀ ਦਾ ਵਿਧਾਨ ਅਤੇ ਐਲਾਨ-ਨਾਮਾ, ਫੰਡਾਂ ਦਾ ਹਿਸਾਬ ਕਿਤਾਬ, ਅਤੇ ਕੁਝ ਮਤੇ ਪਾਸ ਕੀਤੇ ।

ਇਜਲਾਸ਼ ਦੀ ਸਮਾਪਤੀ ਤੋਂ ਪਹਿਲਾਂ ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਆਗੂ ਅਤੇ ਡੈਲੀਗੇਟ-ਇਜਲਾਸ ਦੇ ਮੁੱਖ ਮਹਿਮਾਨ ਡਾ. ਧਰਮਵੀਰ ਨੇ ਆਪਣੇ ਵਿਚਾਰ ਡੈਲੀਗੇਟਾਂ ਨਾਲ ਸਾਂਝੇ ਕੀਤੇ । ਉਨ੍ਹਾਂ ਆਪਣੀ ਲੰਬੀ ਅਤੇ ਨਿੱਘੀ ਤਕਰੀਰ ਵਿਚੋਂ ਰੋਜ-ਮਰਾ ਦੀ ਜਿੰਦਗੀ ਦੀਆਂ ਛੋਟੀਆਂ 2 ਘਟਨਾਵਾਂ ਵਿਚ ਮੌਜੂਦਾ ਸਮਾਜ ਦੀਆਂ ਤਰਕ-ਹੀਣ ਪ੍ਰਚਲਤ ਧਾਰਨਾਵਾਂ ਨੂੰ ਬੜੀ ਬਾਖੂਬੀ ਅਤੇ ਵਿਸਥਾਰ ਪੂਰਵਕ ਦੱਸਿਆ । ਇੱਕ ਡਾਕਟਰ ਹੋਣ ਦੇ ਨਾਤੇ ਆਪਣੇ ਸਟਾਫ ਵੱਲੋਂ ਸੁਸਾਇਟੀ ਦੇ ਕੰਮ ਵਿਚ ਸਹਿਯੋਗ ਦੇਣ ਲਈ ਖਾਸ ਤੌਰ ਤੇ ਮਾਨਸਿਕ ਰੋਗਾਂ ਦੇ ਇਲਾਜ ਸੰਬੰਧੀ ਉਨ੍ਹਾਂ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ ।

ਰੈਸ਼ਨੈਲਿਸਟ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ੍ਰੀ ਰਾਜਿੰਦਰ ਸਿੰਘ ਨੇ ਇਜਲਾਸ ਦੇ ਸ਼ੁਰੂ ਵਿਚ ਡੈਲੀਗੇਟਾਂ ਨੂੰ ਜੀ ਆਇਆਂ ਕਿਹਾ ਅਤੇ ਰੀਵੀਊ ਰੀਪੋਰਟ ਪੇਸ਼ ਕਰਦੇ ਹੋਏ ਦੱਸਿਆ ਕਿ ਡੈਲੀਗੇਟ ਇਜਲਾਸ ਸੁਸਾਇਟੀ ਦੀ ਕਾਰ-ਵਾਈ ਦਾ ਇੱਕ ਮਹੱਤਵਪੂਰਨ ਅੰਗ ਹੁੰਦਾ ਹੈ । ਜਿਸਨੇ ਬੀਤੇ ਸਮੇਂ ਦੇ ਕੀਤੇ ਕੰਮਾਂ ਦੀ ਘੋਖ ਪੜਤਾਲ ਕਰਕੇ, ਹਾਸਲ ਕੀਤੇ ਤਜਰਵੇ ਨੂੰ ਆਪਣੇ ਉਦੇਸ਼ਾਂ ਦੀ ਪੂਰਤੀ ਦੀ ਰੋਸ਼ਨੀ ਵਿਚ ਪਰਖਣਾ ਹੁੰਦਾ ਹੈ । ਉਨ੍ਹਾਂ ਦੱਸਿਆ ਕਿ ਅੱਜ ਜਦੋਂ

(ਅੰਦਰ ਪੜ੍ਹੋ)

**ਨੋਟ :** ਪਾਠਕਾਂ ਦੀ ਮੰਗ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਤਰਕਸੀਲ ਦੇ ਅੰਕ 1 ਤੋਂ 6 ਤੱਕ ਦੀਆਂ ਫਾਈਲਾਂ ਤਿਆਰ ਹੋ ਕੇ ਆ ਗਈਆਂ ਹਨ । ਇਹਨਾਂ ਅੰਕਾਂ ਵਿਚ ਹਿਪਨੋਟਿਜਮ ਆਦਿ ਵਰਗੇ ਅਹਿਮ ਵਿਸ਼ਿਆਂ ਤੇ ਜਾਣਕਾਰੀ ਭਰਪੂਰ ਲੇਖ ਦਿੱਤੇ ਹੋਏ ਹਨ । ਜਿਹੜੇ ਪਾਠਕ ਇਹ ਫਾਇਲਾਂ ਪ੍ਰਾਪਤ ਕਰਨੀਆਂ 'ਚਾਹੁੰਦੇ ਹੋਣ ਉਹ ਮੈਗਜ਼ੀਨ ਦੇ ਐਡਰੈੱਸ ਤੇ ਸੰਪਰਕ ਕਰਨ ।

ਕੀਮਤ 15/- ਮੁੱਖ ਸੰਪਾਦਕ

## ਵਿਸ਼ੇਸ ਫੰਡ-ਮੁਹਿੰਮ ਵਿੱਚ ਜੁਟ ਜਾਓ

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੇ ਬੁਲਾਰੇ 'ਵਗਿਆਨਿਕ ਵਿਚਾਰ' ਲਈ ਡੈਲੀਗੇਟ ਇਜਲਾਸ ਦੇ ਫੈਸਲੇ ਅਨੁਸਾਰ ਵਿਸ਼ੇਸ਼-ਫੰਡ ਮੁਹਿੰਮ ਵਿੱਚ ਆਪਣਾ ਬਣਦਾ ਸਹਿਯੋਗ ਦਿਉ । ਪਰਚੇ ਨੂੰ ਸਿੱਧੀ ਸਹਾਇਤਾ ਹੇਠ ਲਿਖੇ ਪਤੇ ਤੇ ਭੇਜੋ ।

ਜੀਵਨ ਲਾਲ ਸਹਿਣਾ
ਸੁਖਾਨੰਦ ਬਸਤੀ
ਤਪਾ ਮੰਡੀ 148108
(ਸੰਗਰੂਰ)

ਵੱਲੋਂ ਸੂਬਾ ਕਮੇਟੀ